# ਗੁਰਮੁਖੀ ਲਿਪੀ ਦਾ ਇਤਿਹਾਸ

ਪਿਆਰਾ ਸਿੰਘ ਪਦਮ

t Singh Ji Elibrary NamdhariElibrary@gmail.com





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

## ਇਸੇ ਕਲਮ ਤੋਂ

ਦਸਮ ਗ੍ਰੰਥ ਦਰਸ਼ਨ, ਪੰਜ ਦਰਿਆ, ਗੋਬਿੰਦ ਸਾਗਰ, ਵਾਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀਆਂ, ਚਾਰ ਸਾਹਿਬਜ਼ਾਦੇ, ਸੰਖੇਪ ਸਿੱਖ ਇਤਿਹਾਸ, ਪੰਜਾਬੀ ਬੋਲੀ ਦਾ ਇਤਿਹਾਸ, ਪੰਜਾਬੀ ਡਾਇਰੈਕਟਰੀ, ਪੰਜਾਬੀ ਕਵੀ, ਪੰਜਾਬੀ ਮਾਝਾਂ, ਪੰਜਾਬੀ ਬਾਰਾਂ ਮਾਹੇ, ਪ੍ਰਸਿਧ ਪੰਜਾਬੀ, ਹਿੰਦੁਸਤਾਨੀ ਕਵੀ, ਹਿੰਦੁਸਤਾਨੀ ਕਲਾ, ਹਿੰਦੁਸਤਾਨੀ ਕਵਿਤਾ, ਸੋਲਾਂ ਕਲਾਂ, ਸਾਡੇ ਗੁਰਦੇਵ, ਗੁਰਬਾਣੀ ਕੋਸ਼, ਪੁਸ਼ਪਾਂਜਲੀ, ਪੰਜਾਬੀ ਮਹਾਰਾਜਾ, ਹਾਸ਼ਮ ਰਚਨਾਵਲੀ, ਬਾਬਾ ਵਜੀਦ, ਮਹਾਂਕਵੀ ਸੰਤਰੇਣ, ਮਾਲੀ, ਪੰਛੀ, ਆਜ਼ਾਦੀ।



ਪ੍ਰੋ. ਪਿਆਰਾ ਸਿੰਘ ਪਦਮ, ਕਲਮ ਮੰਦਿਰ, ਲੋਇਰ ਮਾਲ ਪਟਿਆਲਾ।

ਪਹਿਲੀ ਵਾਰ–੧੯੫੩ ਦੂਜੀ ਵਾਰ–੧੯੬੪ ਤੀਜੀ ਵਾਰ–੧੯੬੮

Rs. 1–80

Sri Satguru Jagjit Singh Ji Elibrary NamdhariElibrary@gmail.com

## ਤਤਕਰਾ



Sri Satguru Jagjit Singh Ji Elibrary NamdhariElibrary@gmail.com

## ਦੋ ਸ਼ਬਦ

ਭੂਗੋਲਕ ਇਕਾਈਆਂ ਵਿਚ ਭਾਸ਼ਾ ਦੇ ਰੂਪ-ਪਰਿਵਰਤਨ ਵਾਂਙ ਲਿਪੀ ਵੀ ਸਮੇਂ ਅਨੁਸਾਰ ਕਈ ਰੂਪ ਧਾਰਦੀ ਆਈ ਹੈ। ਭਾਵੇਂ ਹੁਣ ਇਨ੍ਹਾਂ ਰੂਪਾਂ ਨੂੰ ਮਸ਼ੀਨੀ ਅੱਖਰਾਂ ਨੇ ਕਾਫ਼ੀ ਹਦ ਤਕ ਸਥਿਰ ਹੀ ਕਰ ਦਿਤਾ ਹੈ ਪਰ ਫਿਰ ਵੀ ਮਾਨਵ ਸੰਘ ਦੇ ਆਤਮ-ਨਿਰਣੇ ਦੇ ਅਧਿਕਾਰ ਤੇ ਲੱਛਣ ਇਸ ਭਿੰਨਤਾ ਵਿਚ ਦਿਖਾਈ ਦੇ ਹੀ ਜਾਂਦੇ ਹਨ। ਨਵੇਂ ਸਮਾਜ਼-ਵਿਗਿਆਨੀਆਂ ਇਸ ਆਤਮ-ਸੁਤੰਤ੍ਰਤਾ ਦੀ ਤਸੱਲੀ ਲਈ ਇਥੋਂ ਤਕ ਵੀ ਕੀਤਾ ਹੈ ਕਿ ਜਿਨ੍ਹਾਂ ਕਬੀਲਿਆਂ ਨੂੰ ਲਿਖਣਾ ਪੜ੍ਹਨਾ ਨਹੀਂ ਸੀ ਆਉਂਦਾ ਉਨ੍ਹਾਂ ਨੂੰ ਉਨ੍ਹਾਂ ਦੀਆਂ ਅਵਾਜ਼ੀ ਲੋੜਾਂ ਅਨੁਸਾਰ ਨਵੀਆਂ ਲਿਪੀਆਂ ਬਣਾਕੇ ਦਿਤੀਆ ਤਾਂ ਕਿ ਉਹ ਕਿਸੇ ਹੋਰ ਲਿਪੀ ਦੇ ਦਾਸ ਬਣਨ ਦੀ ਸ਼ਰਮਸਾਰੀ ਮਹਿਸੂਸ ਨ ਕਰਨ ਅਤੇ ਅਪਣੀ ਸਭਿਅਤਾ ਤੇ ਯੋਗ ਮਾਣ ਕਰਦੇ ਹੋਏ ਅਪਣੀ ਵਿਲੱਖਣਤਾ ਦਰਸਾਂਦੇ ਰਹਿਣ ਕਿਉਂਕਿ ਇਹ ਵੰਨ-ਸੁਵੰਨਤਾ ਹੀ ਇਸ ਬਾਗ ਦੀ ਖ਼ੂਬਸੂਰਤੀ ਹੈ।

ਹਿੰਦ ਵਿਚ ਜਦ ਰਾਸ਼ਟ੍ਰ ਭਾਸ਼ਾ ਦਾ ਸਵਾਲ ਉਠਿਆ ਤਾਂ ਕੁਝ ਭੱਦ੍ਰ ਪੁਰਸ਼ਾਂ ਏਸ ਲੋਕ-ਯੁਗ ਦੇ ਵਾਤਾਵਰਣ ਵਿਚ ਵੀ ਸੰਸਕ੍ਰਿਤ ਨੂੰ ਰਾਸ਼ਟਰ ਭਾਸ਼ਾ ਬਣਾਉਣ ਦੀ ਤਜਵੀਜ਼ ਰੱਖੀ। ਜਦ ਗੱਲ ਸਿਰੇ ਨ ਚੜ੍ਹੀ ਤਾਂ ਹਿੰਦੀ ਵਿਚ ਹੀ ਸੰਸਕ੍ਰਿਤ ਸ਼ਬਦਾਵਲੀ ਦੀ ਬੇਲੋੜੀ ਭਰਤੀ ਕੀਤੀ ਜਾਣ ਲਗੀ। ਨਾਲ ਹੀ ਇਹ ਲਹਿਰ ਵੀ ਚਲਾਈ ਗਈ ਕਿ ਸਾਰੇ ਦੇਸ ਦੀ ਇਕੋ ਇਕ ਲਿਪੀ ਹੋਵੇ। ਅਜੇਹੀਆਂ ਗੱਲਾਂ ਦਸਦੀਆਂ ਹਨ ਕਿ ਭਾਸ਼ਾਈ ਸਾਮਰਾਜ ਦੀ ਬ੍ਰਿਤੀ ਕਿਵੇਂ, ਕੀ ਕੀ ਰੂਪ ਧਾਰਕੇ ਆਉਂਦੀ ਹੈ ਤੇ ਕੁਝ ਹੱਦ ਤਕ ਪੰਜਾਬ ਦੀ ਬੋਲੀ ਤੇ ਲਿਪੀ ਨੂੰ ਕਿਵੇਂ ਇਸਦਾ ਖਾਸ ਸ਼ਿਕਾਰ ਹੋਣਾ ਪਿਆ ਹੈ।



Sri Satguru Jagjit Singh Ji Elibrary NamdhariElibrary@gmail.com

ਅਸੀਂ ਕਿਸੇ ਵੀ ਲਿਪੀ ਦੇ ਖਿਲਾਫ਼ ਨਹੀਂ ਤੇ ਨਾ ਹੀ ਕਿਸੇ ਭਾਸ਼ਾ ਯਾ ਲਿਪੀ ਦਾ ਅਵਿਗਿਆਨਕ ਵਿਰੋਧ ਕਰਨ ਨੂੰ ਕੋਈ ਚੰਗਾ ਕੰਮ ਸਮਝਦੇ ਹਾਂ। ਗੁਰਮੁਖੀ ਪੰਜਾਬ ਦੀ ਪ੍ਰਾਚੀਨ ਲਿਪੀ ਹੈ ਜੋ ਕਿਸੇ ਇਕ ਵਿਅਕਤੀ ਯਾ ਫਿਰਕੇ ਦੀ ਮਲਕੀਅਤ ਹੋਣ ਦੀ ਥਾਂ ਸਾਰੇ ਪੰਜਾਬੀਆਂ ਦੀ ਸਾਂਝੀ ਵਿਰਾਸਤ ਹੈ। ਜੇਹਾ ਕਿ ਨਵੀਂ ਖੋਜ ਦਸਦੀ ਹੈ ਕਿ ਗੁਰਮੁਖੀ ਦੀ ਵਡੇਰੀ ਸਿਧੰ ਲਿਪੀ ਸੀ, ਜੋ ਕਿ ਇਕ ਹਜ਼ਾਰ ਵਰ੍ਹੇ ਤੋਂ ਵਧੇਰੇ ਸਮਾਂ ਪਹਿਲਾਂ ਇਸ ਇਲਾਕੇ ਵਿਚ ਪ੍ਰਚਲਤ ਸੀ। ਸੋ ਅਜੇਹੇ ਪ੍ਰਮਾਣਾਂ ਦੀ ਮੌਜੂਦਗੀ ਵਿਚ ਅਸਾਡਾ ਫਰਜ਼ ਹੈ ਕਿ ਅਸੀਂ ਆਪਣੇ ਵਿਰਸੇ ਉਤੇ ਯੋਗ ਮਾਣ ਕਰੀਏ ਤੇ ਸਭਿਅਤਾ ਦੇ ਇਨ੍ਹਾਂ ਸ਼ਾਧਨਾਂ ਨੂੰ ਵਧੇਰੇ ਵਿਕਸਤ ਕਰਨ ਦਾ ਉਪਰਾਲਾ ਕਰੀਏ।

ਲਿਪੀ ਤਾਂ ਸਾਡਾ ਉਹ ਸਿਆਣਾ ਖਜ਼ਾਨਚੀ ਹੈ ਜੋ ਸਦੀਆਂ ਤੋਂ ਗਿਆਨ ਦੀ ਦੌਲਤ ਨੂੰ ਸੰਭਾਲਦਾ ਤੇ ਲੋੜਵੰਦ ਜਗਿਆਸੂਆਂ ਨੂੰ ਖੁਲ੍ਹੇ ਹੱਥੀਂ ਦਿੰਦਾ ਵੀ ਆਇਆ ਹੈ। ਸੋ ਇਸ ਨਾਲ ਨਾਰਾਜ਼ਗੀ ਫਬਦੀ ਨਹੀਂ। ਜਿਥੋਂ ਤਕ ਏਕਤਾ ਦਾ ਸਵਾਲ ਹੈ ਇਹ ਸਾਰੇ ਫੁੱਲਾਂ ਦਾ ਕੁੱਟਕੇ ਮਲੀਦਾ ਕਰਨ ਵਿਚ ਨਹੀਂ ਸਗੋਂ ਇਨ੍ਹਾਂ ਨੂੰ ਇਕ ਧਾਗੇ ਵਿਚ ਥਾਂ ਥਾਂ ਪ੍ਰੋ ਕੇ ਸਜਾਉਣ ਵਿਚ ਹੈ।

ਕਲਮ ਮੰਦਿਰ
ਪਟਿਆਲਾ

ਪਿਆਰਾ ਸਿੰਘ ਪਦਮ





Sri Satguru Jagjit Singh Ji Elibrary NamdhariElibrary@gmail.com

# ਗੁਰਮੁਖੀ ਲਿੱਪੀ ਦਾ ਇਤਿਹਾਸ

## ਲਿੱਪੀ ਕਲਾ ਦਾ ਪਿੱਛਾ

ਮਨੁਖੀ ਭਾਵਾਂ ਦੀ ਪੁਸ਼ਾਕ ਬੋਲੀ ਤੇ ਬੋਲੀ ਦੀ ਪੁਸ਼ਾਕ ਲਿਪੀ ਹੈ। ਇਸ ਲਿਪੀ ਦੀ ਪੁਸ਼ਾਕ ਨੇ ਜਿਥੇ ਛਿਣ-ਭੰਗਰ ਬੋਲੀ ਨੂੰ ਕਾਫੀ ਹੱਦ ਤਕ ਅਮਰ ਕਰ ਦਿਖਾਇਆ ਹੈ, ਉਥੇ ਕੰਨ ਮਾਤਰ ਦਾ ਵਿਸ਼ਾ ਬਣਨ ਵਾਲੀ ਅਵਾਜ਼ ਨੂੰ ਅੱਖਾਂ-ਗੋਚਰਾ ਕਰਕੇ ਅਤੇ ਸਮੇਂ ਤੇ ਥਾਂ ਦੀ ਦੂਰੀ ਉਲੰਘਕੇ ਸਰਬ-ਵਿਆਪੀ ਬਣਾ ਦਿਤਾ ਹੈ। ਖਿਆਲ ਇਕ ਭਾਰੀ ਤਾਕਤ ਹੈ, ਜਦੋਂ ਇਹ ਬੋਲੀ ਦੀ ਸ਼ਕਲ ਵਿਚ ਅਵਤਾਰ ਧਾਰਦਾ ਤੇ ਲਿਪੀ ਦਾ ਪੁਸ਼ਾਕਾ ਪਹਿਨਕੇ ਸਾਵਧਾਨ ਹੁੰਦਾ ਹੈ ਤਾਂ ਜੁਗਾਂ ਜੁਗਾਂ ਤਕ ਦਿਮਾਗ਼ੀ ਤਰਥੱਲੀ ਪੈਦਾ ਕਰਦਾ ਰਹਿੰਦਾ ਹੈ ਤੇ ਲਿਪੀ ਨੇ ਹੀ ਇਸ ਨੂੰ ਚਿਰੰਜੀਵ ਰੱਖਣ ਵਿਚ ਬਹੁਤੀ ਮੱਦਦ ਦਿਤੀ ਹੈ। ਅਜ ਲਿਪੀ ਦੇ ਆਸਰੇ ਖਿਆਲ ਕਹੋ ਜਾਂ ਬੋਲੀ, ਥਾਂ ਥਾ ਆਪਣੀ ਫਤੇ ਦਾ ਨਗਾਰਾ ਗੂੰਜਾ ਰਹੀ ਹੈ, ਜੇ ਲਿਪੀ ਨਾ ਹੁੰਦੀ ਤਾਂ ਬੋਲੀ ਲਈ ਆਪਣੇ ਜਨਮ ਕਾਲ ਤੋਂ ਬਾਦ ਇਕ ਛਿਨ ਵੀ ਜੀਉਣਾ ਅਸੰਭਵ ਸੀ ਅਤੇ ਮਨੁਖ ਲਈ ਹਜ਼ਾਰਾਂ ਵਰ੍ਹਿਆਂ ਦੇ ਤਜਰਬੇ ਤੇ ਗਿਆਨ ਦੇ ਸਿਟੇ ਪ੍ਰਾਪਤ ਕਰਨੇ ਦੁਰਲਭ ਹੋ ਜਾਣੇ ਸਨ। ਭਾਵੇਂ ਨਵੀਆਂ ਵਿਗਿਆਨਕ ਕਾਢਾਂ ਨੇ ਅਵਾਜ਼ ਨੂੰ ਸਥਾਈ ਰੂਪ ਦੇਣ ਦੇ ਹੁਣ ਨਵੇਂ ਸਾਧਨ ਹੋਰ ਬਣਾ ਲਏ ਹਨ ਪਰ ਲਿਪੀ ਦੀ ਤਾਕਤ ਤੇ ਵਿਆਪਕਤਾ ਦੇ ਮੁਕਾਬਲੇ ਇਹ ਅਜੇ ਤੁੱਛ ਹਨ। ਰੇਡੀਓ, ਅਵਾਜ਼ ਨੂੰ ਥਾਂ ਦੀ ਦੂਰੀ ਤੇ ਤਾਂ ਪਹੁੰਚਾ ਸਕਦਾ ਹੈ ਪਰ ਸਮੇਂ ਦੀ



Sri Satguru Jagjit Singh Ji Elibrary NamdhariElibrary@gmail.com

ਦੂਰੀ ਦੂਰ ਕਰਨੀ, ਉਸ ਦੇ ਵਸ ਤੋਂ ਬਾਹਰੀ ਗੱਲ ਹੈ। ਨਾਲੇ ਇਨ੍ਹਾਂ ਦੀ ਪੈਦਾਇਸ਼ ਤੇ ਬਣਤਰ ਵਿਚ ਲਿਪੀ ਦਾ ਵੀ ਘਣੇਰਾ ਹੱਥ ਹੈ। ਸੋ ਲਿਪੀ ਨੂੰ ਅਸੀਂ ਬੋਲੀ ਦੀ ਸਵਾਰੀ ਕਹਿ ਸਕਦੇ ਹਾਂ, ਜਿਸ ਉਤੇ ਅਵਾਜ਼ ਅਸਵਾਰ ਹੋ ਕੇ ਦੇਸ਼ ਕਾਲ ਦੀਆਂ ਵਿਥਾਂ ਚੀਰਦੀ ਦੂਰ ਦੂਰ ਅਪਣਾ ਡੰਕਾ ਵਜਾਉਂਦੀ ਹੈ। ਮਨੁਖੀ ਵਿਕਾਸ ਵਿਚ ਜਿਤਨਾ ਬੋਲੀ ਨੇ ਹਿਸਾ ਪਾਇਆ ਹੈ, ਉਸ ਤੋਂ ਕਿਤੇ ਵਧ ਲਿਪੀ ਦਾ ਹਿਸਾ ਹੈ, ਜਾਂ ਦੂਜੇ ਸ਼ਬਦਾਂ ਵਿਚ ਇਹ ਕਹਿਣਾ ਵੀ ਗ਼ਲਤ ਨਹੀਂ ਹੋਵੇਗਾ ਕਿ ਬੋਲੀ ਦਾ ਬਹੁਤਾ ਹਿਸਾ ਵੀ ਲਿਪੀ ਦੇ ਆਸਰੇ ਹੀ ਹੈ, ਲਿਪੀ ਬਿਨਾ ਬੋਲੀ ਪਿੰਗਲੀ ਬਣ ਕੇ ਹੀ ਰਹਿ ਜਾਂਦੀ, ਇਸ ਵਿਚ ਇਤਨੇ ਲੰਮੇ ਚੱਕਰ ਕੱਟਣ ਦੀ ਸਮਰੱਥਾ ਹੀ ਨਹੀਂ ਸੀ ਹੋਣੀ।

ਬੋਲੀਆਂ ਵਾਂਙ ਲਿਪੀਆਂ ਬਾਰੇ ਵੀ ਅੱਡ ਅੱਡ ਕੌਮਾਂ ਵਿਚ ਇਹ ਵਿਸ਼ਵਾਸ਼ ਚਲੇ ਆਉਂਦੇ ਹਨ ਕਿ ਲਿਪੀਆਂ ਦੀ ਘਾੜਤ ਰੱਬ ਯਾ ਦੇਵਤਿਆਂ ਨੇ ਕੀਤੀ। ਯਹੂਦੀਆਂ ਦਾ ਭਰੋਸਾ ਹੈ ਕਿ ਉਨ੍ਹਾਂ ਦੀ ਲਿਪੀ ਖ਼ੁਦਾ ਨੇ ਪਹਿਲੇ ਪਹਿਲ ਮੂਸਾ ਨੂੰ ਲਿਖਣੀ ਦੱਸੀ ਸੀ। ਮਿਸਰ ਵਾਸੀ ਆਪਣੀ ਲਿਪੀ ਨੂੰ ਥੋਥ ਦੇਵਤੇ ਦੀ ਰਚੀ ਦਸਦੇ ਹਨ, ਯੂਨਾਨੀ ਲੋਕ ਯੂਨਾਨੀ ਲਿਪੀ ਨੂੰ 'ਕੈਡਮਸ' ਦੇਵਤੇ ਦੀ ਬਣਾਈ ਆਖਦੇ ਹਨ। ਹਿੰਦੁਸਤਾਨੀ ਆਪਣੀ ਪੁਰਾਣੀ ਲਿਪੀ 'ਬ੍ਰਹਿਮੀ' ਨੂੰ ਬ੍ਰਹਿਮਾ ਦੀ ਕਿਰਤ ਦਸਦੇ ਹਨ ਤੇ ਸੰਸਕ੍ਰਿਤ ਨੂੰ ਦੇਵ-ਭਾਸ਼ਾ ਮੰਨਣ ਵਾਲੇ ਲੋਕ ਆਪਣੀ ਲਿਪੀ ਨੂੰ 'ਦੇਵਨਾਗਰੀ' ਆਖਦੇ ਹਨ। ਗੱਲ ਕੀ ਥਾਂ ਥਾਂ ਹੋਰ ਗੱਲਾਂ ਵਾਂਙ ਲਿਪੀ ਦੀ ਬਣਤਰ ਵਿਚ ਵੀ ਦੇਵਤਿਆਂ ਦੀ ਜਾਦੂਗਰੀ ਛਾਈ ਦਿਸਦੀ ਹੈ।*

ਅਸਲੀਅਤ ਇਹ ਹੈ ਕਿ ਲਿਪੀ ਵੀ ਬਾਕੀ ਵਸਤਾਂ ਵਾਂਙ ਮਨੁਖ ਦੀ ਹੀ ਕਾਢ ਹੈ, ਜੋ ਕਿ ਵਿਕਾਸ ਦੀਆਂ ਕਿਤਨੀਆਂ ਹੀ ਮੰਜ਼ਲਾਂ ਤੈਅ ਕਰਕੇ ਵਰਤਮਾਨ ਸੁਚੱਜੇ ਰੂਪ ਵਿਚ ਮੂਰਤੀਮਾਨ ਹੋਈ। ਇਸ ਦੇ ਪੁਰਾਣੇ ਪੜਾਆਂ ਨੂੰ ਲੱਭਣਾ ਖਾਸਾ ਔਖਾ ਕੰਮ ਹੈ, ਸਭਿਅਤਾ ਤੋਂ ਪਰਲੇ ਪਾਸੇ ਦੇ ਯੁਗ ਦੀ ਵਾਰਤਾ ਹੂਬਹੂ ਇਤਿਹਾਸ ਵਿਚ ਆਉਣੀ ਅਸੰਭਵ ਸੀ, ਕੇਵਲ ਕੁਝ ਬਚੇ-

---

*This Hindi & Devnagri P. 233



Sri Satguru Jagjit Singh Ji Elibrary NamdhariElibrary@gmail.com

ਖੁਚੇ ਨਿਸ਼ਾਨਾਂ ਤੋਂ ਅਨੁਮਾਨ ਹੀ ਲਾ ਸਕੀਦਾ ਹੈ। ਇਹੋ ਹਾਲ ਲਿੱਪੀਆਂ ਦਾ ਪਿਛਵਾੜਾਂ ਲੱਭਣ ਦਾ ਹੈ। ਲਿਪੀ ਦੇ ਨਿਕਾਸ ਵਿਕਾਸ ਤੋਂ ਪਹਿਲਾਂ ਮਨੁਖ ਨੇ ਦੂਜੇ ਦੂਰ ਵਸਦੇ ਆਪਣੀ ਸਾਥੀ ਮਨੁਖ ਤਕ, ਜਿਥੇ ਕਿ ਬੋਲੀ ਦੀ ਪਹੁੰਚ ਨਹੀਂ ਸੀ, ਕਿਵੇਂ ਆਪਣੇ ਮਨੋਭਾਵਾਂ ਦਾ ਸਨੇਹਾ ਪਹੁੰਚਾਇਆ, ਇਹ ਜਾਣਨਾ ਬਹੁਤ ਕਠਨ ਹੈ। ਕਈ ਭਿੰਨ ਭਿੰਨ ਤਰੀਕੇ ਵਰਤੇ ਜਾਂਦੇ ਹੋਣਗੇ, ਅਸੀਂ ਉਨ੍ਹਾਂ ਦਾ ਸਹੀ ਤੇ ਪੂਰਾ ਵੇਰਵਾ ਨਹੀਂ ਜਾਣਦੇ। ਇਨ੍ਹਾਂ ਸਾਧਨਾਂ ਵਿਚੋਂ ਕੁਝ ਕੁ ਦੇ ਥਹੁ ਪਤੇ ਜੋ ਵਿਦਵਾਨ ਖੋਜੀਆਂ ਦੇ ਅਨੁਮਾਨ ਵਿਚ ਆਏ ਹਨ, ਉਨ੍ਹਾਂ ਦੀ ਜਾਣਕਾਰੀ ਜ਼ਰੂਰੀ ਹੈ। ਇਸ ਤੋਂ ਲਿਪੀ ਦੇ ਵਿਕਾਸ ਨੂੰ ਸਮਝਣ ਵਿਚ ਵੀ ਸਾਨੂੰ ਕਾਫੀ ਸਹੂਲਤ ਮਿਲ ਜਾਏਗੀ। ਕੁਛ ਆਦਮ ਜਾਤੀਆਂ ਵਿਚ ਅਜੇ ਵੀ ਇਨ੍ਹਾਂ ਪੁਰਾਣੇ ਸਾਧਨਾਂ ਦੀ ਵਰਤੋਂ ਹੈ, ਜਿਸ ਤੋਂ ਭਲੀ ਭਾਤ ਸਿਧ ਹੁੰਦਾ ਹੈ ਕਿ ਮਨੁਖੀ ਸੂਝ ਨੇ ਕਿਵੇਂ ਹੌਲੀ ਹੌਲੀ ਨਵੇਂ ਤੋਂ ਨਵੇਂ ਸਾਧਨਾਂ ਦੀ ਕਾਢ ਕੱਢੀ ਤੇ ਆਪਣੇ ਯਤਨਾਂ ਦੁਆਰਾ ਹੁਣ ਵਾਲੀ ਸਫਲਤਾ ਪ੍ਰਾਪਤ ਕੀਤੀ।

ਹਿੰਦੁਸਤਾਨ, ਚੀਨ ਤੇ ਦੱਖਣੀ ਅਮਰੀਕਾ ਦੇ ਪੇਰੂ ਦੇਸ ਵਿਚ ਰੰਗਾਂ ਰੰਗਾਂ ਦਿਆਂ ਧਾਗਿਆਂ (Quippos) ਅਤੇ ਇਨ੍ਹਾਂ ਧਾਗਿਆਂ ਨੂੰ ਵਖੋ ਵਖ ਕਿਸਮ ਦੀਆਂ ਗੰਢਾਂ ਦੇ ਕੇ ਇਨ੍ਹਾਂ ਦੁਆਰਾ ਦੂਰ ਦੂਰ ਤਕ ਸਨੇਹੇ ਪਹੁੰਚਾਏ ਜਾਂਦੇ ਸਨ ਅਤੇ ਉਸ ਸਮੇਂ ਦੇ ਸ਼ਾਹੀ ਫੁਰਮਾਨ ਵੀ ਇਸੇ ਸਾਧਨ ਰਾਹੀਂ ਲੋਕਾਂ ਤਕ ਪਹੁੰਚਦੇ ਸਨ। ਪੇਰੂ ਵਿਚ ਤਾਂ ਇਸ ਢੰਗ ਦੀ ਇਕ ਤਰ੍ਹਾਂ ਦੀ 'ਕਿਤਾਬ' ਵੀ ਮਿਲੀ ਹੈ ਜਿਸ ਨੂੰ ਅਜੇ ਤਕ 'ਪੜ੍ਹਿਆ' ਸਮਝਿਆ ਨਹੀਂ ਜਾ ਸਕਿਆ। ਇਸ ਨੂੰ ਨਵੇਂ ਖੋਜੀਆਂ ਸੂਤਰ-ਲਿਪੀ, ਗ੍ਰੰਥੀ ਯਾ ਗੰਢ-ਲਿਪੀ ਦਾ ਨਾਂ ਦਿਤਾ ਹੈ। ਆਸਟ੍ਰੇਲੀਆ ਵਿਚ 'ਪੈਗ਼ਾਮੀ ਛਟੀਆਂ' (Message Sticks) ਰਾਹੀਂ ਅਤੇ ਕਈ ਥਾਂ ਘੋਗਿਆਂ ਨੂੰ ਤਰਤੀਬ ਕੇ ਵੀ ਸੰਦੇਸ਼ ਭੇਜੇ



Sri Satguru Jagjit Singh Ji Elibrary NamdhariElibrary@gmail.com

ਜਾਂਦੇ ਸਨ ।*

ਹਿੰਦੁਸਤਾਨ ਵਿਚ ਜਦੋਂ ਅਜੇ ਲਿਪੀ ਦਾ ਵਰਤਾਰਾ ਨਹੀਂ ਸੀ ਚਲਿਆ, ਪਹਿਲੇ ਪਹਿਲੇ ਗਿਆਨ ਦੀਆਂ ਰਚਨਾਵਾਂ ਨੂੰ ਕੰਨੀਂ ਸੁਣ ਕੇ ਸੀਨਾ ਬਸੀਨਾ ਕੰਠ ਕਰ ਲਿਆ ਜਾਦਾ ਸੀ,ਇਸੇ ਕਰਕੇ ਵੇਦਾਂ ਦਾ ਪੁਰਾਣਾ ਨਾਂ 'ਸ਼੍ਰੁਤਿ' (ਸੁਣੀ ਸੁਣਾਈ) ਕਿਹਾ ਜਾਂਦਾ ਹੈ, ਇਹੋ ਭਾਵ 'ਸਿੰਮ੍ਰਤੀ' ਪਦ ਤੋਂ ਨਿਕਲਦਾ ਹੈ, ਜਿਸ ਦਾ ਲਫਜ਼ੀ ਮਾਅਨਾ ਹੈ, 'ਜ਼ਬਾਨੀ ਯਾਦ ਕੀਤੀ ਚੀਜ਼ ।'

ਯਾਦਦਾਸ਼ਤ ਵਿਚ ਲੰਮੇਆਂ ਲੰਮੇਆਂ ਰਚਨਾਵਾਂ ਦੀ ਸੰਭਾਲ ਕਰਨੀ ਔਖੀ ਸੀ, ਇਸੇ ਲਈ ਉਸ ਸਮੇਂ ਵਧ ਤੋਂ ਵਧ ਸੰਖੇਪ ਰਚਨਾ ਕਰਨ ਯਾਅਨੀ ਸੂਤਰ ਸ਼ੈਲੀ ਦਾ ਰਿਵਾਜ ਪ੍ਰਚਲਤ ਹੋਇਆ । ਸੰਸਕ੍ਰਿਤ ਵਿਚ 'ਸੂਤਰ'ਉਸ ਰਚਨਾ ਨੂੰ ਕਿਹਾ ਗਿਆ ਹੈ ਜਿਸ ਵਿਚ ਅੱਖਰ ਥੋੜੇ ਤੇ ਭਾਵ ਬਾਹਲਾ ਬੰਦ ਕੀਤਾ ਗਿਆ ਹੋਵੇ । ਇਸ 'ਸੂਤਰ' ਸ਼ਬਦ ਦੀ ਵਰਤੋਂ ਤੋਂ ਪਤਾ ਲਗਦਾ ਹੈ ਕਿ ਕਦੀ ਹਿੰਦ ਵਿਚ ਸੂਤਰਾਂ ਯਾ ਧਾਗਿਆ ਰਾਹੀਂ ਮਨੋ ਭਾਵ ਪ੍ਰਗਟ ਕੀਤੇ ਜਾਂਦੇ ਸਨ ਤੇ ਜਦੋਂ ਲਿਪੀ ਦੀ ਕਾਢ ਨਿਕਲੀ ਤਾਂ ਇਹ ਸ਼ਬਦ, ਬਦਲੇ ਅਰਥਾਂ ਅਨੁਸਾਰ ਵਰਤੀਂਦਾ ਰਿਹਾ । ਇਸੇ ਤਰ੍ਹਾਂ 'ਅੱਖਰ' ਲਈ ਜੋ 'ਵਰਣ' ਸ਼ਬਦ ਵਰਤਿਆ ਜਾਂਦਾ ਰਿਹਾ ਹੈ, ਇਸ ਦੇ ਪਿਛੇ ਵੀ ਇਕ ਇਤਿਹਾਸ ਹੈ । 'ਵਰਣ' ਦਾ ਲਫਜ਼ੀ ਮਾਅਨਾ ਹੈ, ਰੰਗ ।

ਇਸ ਤੋਂ ਇਹ ਅਨੁਮਾਨ ਕਰਨਾ ਕੋਈ ਔਖਾ ਨਹੀਂ ਕਿ ਰੰਗੇ ਹੋਏ ਧਾਗਿਆਂ ਯਾ ਸੂਤਰਾਂ ਦੀ ਪਹਿਲੋਂ ਵਰਤੋਂ ਸੀ ਫਿਰ ਇਹੋ ਸ਼ਬਦ ਨਵੇਂ ਅਰਥ ਲੈ ਕੇ ਅੱਖਰ-ਵਾਚਕ ਹੋ ਗਿਆ । ਇਹੋ ਹਾਲ ਗ੍ਰੰਥ ਸ਼ਬਦ ਦਾ ਹੈ, ਗ੍ਰੰਥ ਦਾ ਸ਼ਬਦੀ ਅਰਥ ਹੀ ਗੰਢ ਹੈ । ਜਦੋਂ ਰੰਗ ਬਰੰਗਿਆਂ ਧਾਗਿਆਂ ਨੂੰ ਅੱਡ ਅੱਡ ਤਰ੍ਹਾਂ ਦੀਆਂ ਗੰਢਾਂ ਦੇ ਕੇ ਭਾਂਤ ਭਾਂਤ ਦੇ ਮਨੋਭਾਵ ਜ਼ਾਹਰ ਕਰਨ ਲਈ ਵਰਤਿਆ ਜਾਂਦਾ ਸੀ, ਉਦੋਂ ਤੋਂ ਹੀ ਇਹ ਸ਼ਬਦ ਇਧਰ ਆਇਆ ਤੇ

*Language-j., Vendryes., P. 319



Sri Satguru Jagjit Singh Ji Elibrary NamdhariElibrary@gmail.com

ਬਾਦ ਵਿਚ ਲਿਪੀ ਬਣਨ ਤੇ ਲਿਪੀ ਵਿਚ ਗੁੰਦੀ ਗਈ ਵੱਡੀ ਰਚਨਾ ਨੂੰ 'ਗ੍ਰੰਥ' ਕਿਹਾ ਜਾਣ ਲੱਗਾ। ਸ਼ਾਇਦ ਪਾਠਕਾਂ ਨੂੰ ਇਨ੍ਹਾਂ ਸੂਤਰ, ਵਰਣ ਤੇ ਗ੍ਰੰਥ ਆਦਿ ਸ਼ਬਦਾਂ ਦੇ ਇਸ ਉਪਰ ਦੱਸੇ ਪਿਛਵਾੜੇ ਬਾਰੇ ਪੂਰਾ ਨਿਸ਼ਚਾ ਨ ਬੱਝੇ, ਉਹ ਇਸ ਨੂੰ ਇਕ ਮਨੌ ਕਲਪਣਾ ਹੀ ਖਿਆਲ ਕਰਨ। ਪਰ ਇਸ ਗੱਲ ਤੋਂ ਕਿਵੇਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਹੁਣ ਵੀ ਕਿਸੇ ਦਾ ਸੁਨੇਹਾ ਯਾਦ ਰਖਣ ਲਈ ਆਮ ਸਾਧਾਰਣ ਲੋਕ ਆਪਣੀ ਚਾਦਰ, ਪਗੜੀ ਯਾ ਰਮਾਲ ਨੂੰ ਗੰਢ ਦੇ ਲੈਂਦੇ ਹਨ ਤੇ ਪਿੰਡਾਂ ਵਿਚ ਜੋ ਨਾਈ ਹੱਥ ਕੋਈ ਖੁਸ਼ੀ ਦਾ ਸੁਨੇਹਾ ਦੂਜੇ ਪਿੰਡ ਰਿਸ਼ਤੇਦਾਰਾਂ ਪਾਸ ਪਹੁੰਚਾਇਆ ਜਾਂਦਾ ਹੈ, ਉਸ ਨੂੰ ਅਜੇ ਤਕ 'ਗੰਢ ਘੱਲਣਾ' ਯਾ 'ਗੰਢ ਦੇਣਾ' ਆਖਦੇ ਹਨ। ਮਸ਼ਹੂਰ ਉਰਦੂ ਸ਼ਾਇਰ ਗ਼ਾਲਿਬ ਦੀ ਅਪਣੇ ਰੁਮਾਲ ਨੂੰ ਗੰਢਾਂ ਦੇ ਦੇ ਸ਼ਿਅਰ ਯਾਦ ਰੱਖਣ ਦੀ ਰਵਾਇਤ ਹੁਣ ਤਕ ਪ੍ਰਚਲਤ ਹੈ। 'ਪਲੇ ਬੰਨ੍ਹਣਾ' ਜਾਂ 'ਲੜ ਬੰਨ੍ਹਣਾ' ਦਾ ਮੁਹਾਵਰਾ ਇਸੇ ਪੁਰਾਣੀ ਰੀਤੀ ਦੀ ਯਾਦਗਾਰ ਹੈ।

ਇਸ 'ਗੰਢ ਲਿਪੀ' ਨੇ ਮਨੁਖ ਦਾ ਕਿਤਨਾ ਚਿਰ ਤੇ ਕਿੰਨਾ ਕੁ ਕੰਮ ਸਾਰਿਆ, ਇਹ ਲੱਖਣ ਲਾਉਣਾ ਔਖਾ ਹੈ ਪਰ ਇਹ ਅਨੁਮਾਨਣਾ ਮੁਸ਼ਕਲ ਨਹੀਂ ਕਿ ਕਦੀ 'ਗੰਢ ਲਿਪੀ' ਪੂਰੇ ਜੋਬਨ ਤੇ ਸੀ ਤੇ ਇਸੇ ਨਾਲ ਮਨੁਖ ਆਪਣੇ ਸਾਰੇ ਅਰਥ ਸਾਰਦਾ ਸੀ।

## ਲਿੱਪੀ ਦਾ ਜਨਮ ਤੇ ਵਿਕਾਸ

ਦਰਅਸਲ ਲਿਪੀ ਜਾਂ ਲਿਖਤ ਦਾ ਮੁਢ ਤਾਂ ਚਿਤ੍ਰ–ਲਿਪੀ (Pictographic script) ਤੋਂ ਬੱਝਾ ਹੀ ਸਮਝਣਾ ਚਾਹੀਦਾ ਹੈ, ਜਦ ਤੋਂ ਮਨੁਖ ਨੇ ਕੁਝ ਰੇਖਾ ਉਲੀਕ ਕੇ ਮਨੋਭਾਵ ਦੱਸਣ ਦੀ ਵਿਉਂਤ ਬਣਾਈ। ਗੰਢ ਲਿਪੀ ਤੋਂ ਬਾਦ ਚਿਤ੍ਰ-ਲਿਪੀ ਦਾ ਰਿਵਾਜ ਕਿਵੇਂ ਚਲਿਆ; ਇਸ ਮੋੜ ਬਾਰੇ ਕੋਈ ਸਹੀ ਖੁਰਾ-ਖੋਜ ਨਹੀਂ ਮਿਲਦਾ। ਰੰਗ ਬਰੰਗੇ ਧਾਗਿਆਂ ਦੀਆਂ ਗੰਢਾਂ ਮਨੁਖ ਦੀ ਨਿਤ ਵਧਦੀ ਅਕਲ ਕਾਰਣ ਬਾਰੀਕ ਵੀਚਾਰਾਂ ਨੂੰ ਪ੍ਰਗਟ ਕਰਨੋਂ ਅਸਮਰਥ ਸਨ। ਇਨ੍ਹਾਂ ਰਾਹੀਂ ਮੋਟੇ-ਠੁਲ੍ਹੇ ਸੁਨੇਹੇ ਤਾਂ ਭਿਜਵਾਏ



Sri Satguru Jagjit Singh Ji Elibrary NamdhariElibrary@gmail.com

ਜਾ ਸਕਦੇ ਸਨ ਪਰ ਸੂਖਮ ਮਨੋਭਾਵ ਨਹੀਂ ਸਨ ਸਮਝਾਏ ਜਾ ਸਕਦੇ। ਇਸ ਸਟੇਜ ਤੇ ਆ ਕੇ ਮਨੁਖ ਨੇ ਚਿਤ੍ਰ ਲਿਪੀ ਨੂੰ ਜਨਮ ਦਿਤਾ, ਇਸ ਦੁਆਰਾ ਵਖੋ ਵਖ ਖੁਸ਼ੀ ਗ਼ਮੀ ਦੇ ਭਾਵ ਪ੍ਰਗਟ ਕਰਨ ਲਈ ਖਾਸ ਖਾਸ ਚਿਤ੍ਰ ਯਾ ਤਸਵੀਰਾਂ ਨੀਅਤ ਕੀਤੀਆਂ ਗਈਆਂ ਸਨ; ਇਨ੍ਹਾਂ ਤਸਵੀਰਾਂ ਨੂੰ ਜੋੜ ਕੇ ਹੀ ਇਕ ਸੁਨੇਹਾ ਮੁਕੰਮਲ ਕੀਤਾ ਜਾਂਦਾਂ ਸੀ। ਜੇ ਕਿਸੇ ਇਹ ਦੱਸਣਾ, ਹੋਵੇ ਕਿ ਮੈਂ ਸਮੁੰਦਰ ਵਿਚ ਬੇੜੀ ਉਤੇ ਬੈਠ ਕੇ ਮੱਛੀ ਦਾ ਸ਼ਿਕਾਰ ਕਰਨ ਚਲਿਆ ਹਾਂ ਤਾਂ ਬੇੜੀ, ਮਲਾਹ, ਮੱਛੀ ਤੇ ਤੀਰ, ਧਨੁਖ ਸਭ ਦੇ ਚਿਤ੍ਰ ਬਣਾ ਕੇ ਦੇਣੇ ਪੈਂਦੇ ਸਨ। ਇਹ ਬਹੁਤ ਲੰਮੀ ਮੇਹਨਤ ਦਾ ਕੰਮ ਸੀ ਤੇ ਇਸ ਨਾਲ ਵੀ 'ਗੰਢ ਲਿਪੀ' ਵਾਂਙ ਕਈ ਭੁਲੇਖੇ ਪੈਂਦੇ ਰਹਿੰਦੇ ਸਨ, ਕਿਉਂਕਿ ਇਹ ਚਿਤ੍ਰ ਆਵਾਜ਼ ਦੇ ਪ੍ਰਤੀਨਿਧ ਹੋਣ ਦੀ ਥਾਂ ਭਾਵਾਂ ਦੇ ਸਥੂਲ ਪ੍ਰਤੀਨਿਧ ਸਨ। ਕੈਲੇਫੋਰਨੀਆ, ਸਕਾਟਲੈਂਡ, ਮਿਸਰ ਤੇ ਚੀਨ ਵਿਚ ਅਜ ਵੀ ਇਸ ਚਿਤ੍ਰ ਲਿਪੀ ਦੇ ਕਈ ਯਾਦਗਾਰੀ ਨਿਸ਼ਾਨ ਮਿਲਦੇ ਹਨ।

ਇਸੇ ਚਿਤ੍ਰ-ਲਿਪੀ ਦਾ ਸੁਧਰਿਆ ਤੇ ਸੰਖਿਪਤ ਹੋਇਆ ਰੂਪ ਭਾਵ-ਲਿਪੀ (Ideographic script) ਸੀ। ਚਿਤਰਾਂ ਤੋਂ ਹੌਲੀ ਹੌਲੀ ਵਖੋ ਵਖ ਭਾਵਾਂ ਲਈ ਵਖ ਵਖ ਚਿੰਨ੍ਹ ਨੀਅਤ ਹੋ ਗਏ ਸਨ, ਜੋ ਧੁਨੀਆਂ ਦੀ ਥਾਂ ਚਿਤ੍ਰ-ਲਿਪੀ ਵਾਂਙ ਭਾਵਾਂ ਜਾਂ ਖਿਆਲਾਂ ਦੇ ਹੀ ਪ੍ਰਤੀਨਿਧ ਸਨ। ਇਸ ਵਿਚ ਘਾਟਾ ਇਹ ਸੀ ਕਿ ਚਿੰਨ੍ਹ ਤਾਂ ਖਾਸ ਗਿਣਤੀ ਤਕ ਨਿਸਚਤ ਹੋ ਗਏ ਸਨ ਪਰ ਭਾਵਾਂ ਨੂੰ ਇਕੋ ਘੇਰੇ ਵਿਚ ਨਹੀਂ ਸੀ ਵਲਿਆ ਜਾ ਸਕਦਾ। ਮਿਸਾਲ ਲਈ ਸੂਰਜ ਦੇ ਚਿਤ੍ਰ ਤੋਂ ਬਣਿਆ ਚਿੰਨ੍ਹ ਤਾਂ ਇਕੋ ਹੀ ਸੀ ਪਰ ਉਸ ਇਕੱਲੇ ਤੋਂ ਹੀ ਰੌਸ਼ਨੀ, ਉਜਲਾ, ਚਿਟਾ, ਚੜ੍ਹਦਾ ਦਿਨ, ਚਮਕ ਆਦਿ ਕਈ ਭਾਵ ਸਮਝੇ ਸਮਝਾਏ ਜਾਂਦੇ ਸਨ।

ਇਸੇ ਲਈ ਇਨ੍ਹਾਂ ਚਿੰਨ੍ਹਾਂ ਨੂੰ ਬਹੁ–ਧੁਨਕ (Polyphony) ਕਿਹਾ ਗਿਆ ਹੈ, ਕਿਉਂਕਿ ਬਹੁਤੀਆਂ ਅਵਾਜ਼ਾਂ ਲਈ ਇਕੋ ਹੀ ਚਿੰਨ੍ਹ ਚਲਦਾ ਸੀ ਜਿਸ ਤੋਂ ਹਰ ਕੋਈ ਮਰਜ਼ੀ ਅਨੁਸਾਰ ਅਰਥ ਕੱਢ ਸਕਦਾ ਸੀ। ਇਸੇ ਤਰਾਂ ਸਮ-ਧੁਨਕ (Homophony) ਚਿੰਨ੍ਹ ਸਨ, ਜਿਨ੍ਹਾਂ ਦੇ ਇਕੋ ਤਰ੍ਹਾਂ



Sri Satguru Jagjit Singh Ji Elibrary NamdhariElibrary@gmail.com

ਦੇ ਉੱਚਾਰਣ ਤੋਂ ਬਹੁਤੇ ਸ਼ਬਦਾਂ ਦਾ ਬੋਧ ਹੁੰਦਾ ਸੀ। ਇਨ੍ਹਾਂ ਕਮੀਆਂ ਤੋਂ ਇਲਾਵਾ ਭਾਵ-ਲਿਪੀ ਦੇ ਸੁਮੇਰੀ, ਬੈਬਿਲੋਨੀ, ਮਿਸਰੀ, ਹਿੱਤੀ, ਚੀਨੀ ਤੇ ਉਤਰੀ ਅਮਰੀਕਨ ਇਤਿਹਾਸ ਵਿਚ ਕੁਝ ਕੁਝ ਚਿੰਨ੍ਹ ਬਾਕੀ ਮਿਲਦੇ ਹਨ। ਚੀਨੀ ਦੀ ਮੌਜੂਦਾ ਸੰਕੇਤ-ਲਿਪੀ ਇਸੇ ਭਾਵ-ਲਿਪੀ ਦਾ ਸੰਖਿਪਤ ਕੀਤਾ ਤੇ ਸੁਧਰਿਆ ਰੂਪ ਹੈ। ਇਸ ਲਿਪੀ ਵਿਚ ਇਕ ਆਵਾਜ਼ ਲਈ ਇਕ ਅੱਖਰ ਨਹੀਂ, ਸਗੋਂ ਪੂਰੇ ਦਾ ਪੂਰਾ 'ਸ਼ਬਦ' ਮੁਕਰਰ ਹੈ।

ਲਫਜ਼ਾਂ ਵਿਚ ਅੱਖਰਾਂ ਦੀ ਥਾਂ ਵੱਖ ਵੱਖ ਸੰਕੇਤ-ਚਿੰਨ੍ਹ ਹਨ। ਚੀਨੀ, ਚਿਤ੍ਰ ਲਿਪੀ ਦੀ ਮੰਜ਼ਲ ਤੋਂ ਅਗੇ ਸੰਕੇਤ ਲਿਪੀ ਦੀ ਸਟੇਜ ਤੇ ਤਾਂ ਪਹੁੰਚ ਗਏ ਹਨ ਪਰ ਉਹ ਅਜੇ ਤਕ ਧੁਨੀ-ਲਿਪੀ ਤਿਆਰ ਨਹੀਂ ਕਰ ਸਕੇ। ਇਸੇ ਘਾਟੇ ਕਰਕੇ ਚੀਨੀ ਜ਼ਬਾਨ ਸਿਖਣ ਲਈ ਘਟ ਤੋਂ ਘਟ ਪੰਜ ਛੇ ਸੌ ਸ਼ਬਦ-ਸੰਕੇਤ ਯਾਦ ਕਰਨਾ ਪੈਂਦਾ ਹੈ ਜਦੋਂ ਕਿ ਹੋਰਾਂ ਜ਼ਬਾਨਾਂ ਦੇ ੨੦-੩੦ ਅੱਖਰ ਸਿਖਣ ਨਾਲ ਹੀ ਸਾਰਾ ਕੰਮ ਸਰ ਜਾਂਦਾ ਹੈ। ਇਸੇ ਲਈ ਚੀਨੀ ਲਿਖਤ ਪੜ੍ਹਨੀ ਲਿਖਣੀ ਔਖੀ ਤੇ ਸਾਲਾਂ ਦਾ ਕੰਮ ਹੈ। ਚੀਨੀ ਲੋਕ ਚੂੰਕਿ ਉਸ ਹਾਲਤ ਵਿਚ ਪੱਕ ਗਏ ਹਨ, ਇਸ ਲਈ ਉਨ੍ਹਾਂ ਨੂੰ ਉਤਨੀ ਔਖ ਪ੍ਰਤੀਤ ਨਹੀਂ ਹੁੰਦੀ। ਜਾਪਾਨੀਆਂ ਦੀ ਲਿਪੀ ਵੀ ਇਸੇ ਤਰ੍ਹਾਂ ਦੀ ਸੀ ਪਰ ਉਨ੍ਹਾਂ ਨੇ ਚੇਤੰਨਤਾ ਤੋਂ ਕੰਮ ਲੈਂਦਿਆਂ ਭਾਵਾਂ ਦੀ ਥਾਂ ਧੁਨੀਆਂ ਦੇ ਕੁਲ ੪੭ ਚਿੰਨ੍ਹ ਬਣਾ ਕੇ ਚੀਨੀਆਂ ਵਾਲੇ ਝੰਜਟ ਤੋਂ ਛੁਟਕਾਰਾ ਪਾ ਲਿਆ ਹੈ।

ਇਸ ਤਰ੍ਹਾਂ ਭਾਵ-ਲਿਪੀ ਦੇ ਲਫਜ਼ੀ ਤਸਵੀਰਾਂ ਦਿਆਂ ਅਕਸਾਂ ਨੂੰ ਛਾਂਟ ਛਾਂਟ ਕੇ ਤੇ ਛੋਟਿਆਂ ਕਰਕੇ ਸਾਡੀਆਂ ਧੁਨੀ-ਲਿਪੀਆਂ (Phonetic Scripts) ਵਜੂਦ ਵਿਚ ਆਈਆਂ। ਇਹ ਕੰਮ ਇਕ ਦਿਨ ਵਿਚ ਨਹੀਂ ਹੋਇਆ ਸਗੋਂ ਸਦੀਆਂ ਵਿਚ ਮਨੁਖ ਦੀ ਉੱਨਤ ਬੁਧੀ ਨੇ ਇਹ ਸਫਲਤਾ ਪ੍ਰਾਪਤ ਕੀਤੀ। ਮਿਸਰ ਦੀ Hieroglyphic ਲਿਖਣ-ਪ੍ਰਣਾਲੀ ਤੇ ਅਰਾਮੀ ਲੋਕਾਂ ਦੀ Cunieform ਕੀਲਾਖਰੀ ਰੀਤੀ ਇਸੇ ਦੇ ਮੁਢਲੇ ਪੜਾਉ ਸਨ। ਜੇਹਾ ਕਿ ਅਸਾਂ ਉਤੇ ਦਸਿਆ ਹੈ ਕਿ ਚਿਤ੍ਰ ਲਿਪੀ ਦੀ ਚੜ੍ਹਦੀ ਕਲਾ ਦੇ ਜ਼ਮਾਨੇ ਵੱਖ ਵੱਖ ਭਾਵਾਂ ਲਈ ਚਿਤ੍ਰ ਨੀਅਤ ਹੋ ਗਏ ਸਨ ਤੇ ਫੇਰ ਹੌਲੀ



Sri Satguru Jagjit Singh Ji Elibrary NamdhariElibrary@gmail.com

ਹੌਲੀ ਵਡੇ ਚਿਤ੍ਰਾਂ ਦੀ ਥਾਂ ਨਿਕੇ ਚਿਤ੍ਰ–ਸੰਕੇਤਾਂ ਨੇ ਮੱਲੀ ਤੇ ਇਨ੍ਹਾਂ ਚਿਤ੍ਰ–ਸੰਕੇਤਾਂ ਤੋਂ ਹੀ ਭਾਵ–ਲਿਪੀ ਤੇ ਫਿਰ ਛਾਂਟ ਛਟਾਈ ਕਰਕੇ ਅੱਖਰ ਬਣਦੇ ਗਏ ਜੋ ਕਿ ਭਾਵਾਂ ਦੀ ਥਾਂ ਕੇਵਲ ਧੁਨੀਆਂ ਦੀ ਹੀ ਪ੍ਰਤਿਨਿਧਤਾ ਕਰਨ ਲਗੇ। ਕਈ ਲਿਪੀਆਂ ਦੇ ਅੱਖਰਾਂ ਦ ਨਾਵਾਂ ਤੋਂ ਵੀ ਇਸੇ ਵਿਕਾਸ–ਪੜਾਅ ਦੀ ਪੁਸ਼ਟੀ ਹੁੰਦੀ ਹੈ ਮਿਸਾਲ ਲਈ ਅੰਗ੍ਰੇਜ਼ੀ ਵਰਣਮਾਲਾ ਦੀ ਏ,ਬੀ,ਸੀ,ਡੀ, ਯੂਨਾਨੀ ਲਿਪੀ ਅਲਫਾ, ਬੇਟਾ, ਗਾਮਾ ਤੇ ਡੇਲਟਾ ਤੋਂ ਬਣੀ ਹੈ। ਅਗੋਂ ਯੂਨਾਨੀ ਲਿਪੀ ਦਾ ਨਿਕਾਸ ਸਾਮੀ ਲਿਪੀ ਵਿਚੋਂ ਹੋਇਆ ਹੈ। ਅੱਖਰਾਂ ਦੇ ਇਹ ਨਾਂ ਸਾਮੀ ਸ਼ਬਦਾਂ–ਅਲੇਫ, ਬੇਥ, ਗਿਲੇਲ ਤੇ ਦਾਮੇਥ ਦਾ ਹੀ ਵਟਵਾਂ ਰੂਪ ਹਨ ਤੇ ਸਾਮੀ ਵਿਚ ਇਨ੍ਹਾਂ ਸ਼ਬਦਾਂ ਦਾ ਕ੍ਰਮਵਾਰ ਅਰਥ-ਬੈਲ,ਮਕਾਨ, ਊਠ ਅਤੇ ਕਨਾਤ ਦਾ ਦਰਵਾਜ਼ਾ ਹੈ। ਇਸ ਤੋਂ ਸਾਬਤ ਇਹ ਹੁੰਦਾ ਹੈ ਕਿ ਚਿਤ੍ਰ ਲਿਪੀ ਦੇ ਸਮੇਂ ਇਨ੍ਹਾਂ ਚੀਜ਼ਾਂ ਦੇ ਚਿਤ੍ਰਾਂ ਤੋਂ ਖਾਸ ਭਾਵ ਲਿਆ ਜਾਂਦਾ ਸੀ ਤੇ ਫਿਰ ਇਨ੍ਹਾਂ ਦੇ ਹੀ ਭਾਵ-ਲਿਪੀ ਵਿਚ ਚਿਤ੍ਰ-ਸੰਕੇਤ ਬਣ ਗਏ। ਹੌਲੀ ਹੌਲੀ ਇਹੋ ਚਿਤ੍ਰ–ਸੰਕੇਤ ਛੋਟੇ ਹੋ ਕੇ ਅੱਖਰਾਂ ਦਾ ਰੂਪ ਧਾਰਨ ਕਰ ਗਏ। ਇਨ੍ਹਾਂ ਅੱਖਰਾਂ ਦੇ ਪੁਰਾਣੇ ਰੂਪ ਵੀ ਇਸ ਗੱਲ ਦਾ ਪ੍ਰਮਾਣ ਹਨ ਕਿ ਉਨ੍ਹਾਂ ਦੀ ਸ਼ਕਲ ਪੁਰਾਣੇ ਸਮੇਂ ਵਿਚ ਇਨ੍ਹਾਂ ਚੀਜ਼ਾਂ ਦੇ ਨਾਲ ਮਿਲਦੀ-ਜੁਲਦੀ ਹੀ ਸੀ। ਜਿਵੇਂ ਇਨ੍ਹਾਂ ਸੰਕੇਤਾਂ ਵਿਚ ਸੰਖੇਪਤਾ ਆ ਗਈ ਤਿਵੇਂ ਹੌਲੀ ਹੌਲੀ ਅੱਖਰਾਂ ਦੇ ਨਾਂ ਵੀ ਨਿੱਕੇ ਰਹਿ ਗਏ। ਯੂਨਾਨੀ ਦਾ ਅਲਫਾ, ਬੇਟਾ, ਅੰਗ੍ਰੇਜ਼ੀ ਵਿਚ ਏ, ਬੀ, ਬਣਕੇ ਰਹਿ ਗਿਆ ਤੇ ਦੂਜੇ ਪਾਸੇ ਅਲਫ, ਬੇ, ਆਖਿਆ ਜਾਣ ਲੱਗਾ। ਅੰਗ੍ਰੇਜ਼ੀ ਦਾ ਲਿਪੀ ਵਾਚਕ ਸ਼ਬਦ ਅਲਫੇਬਿਟ (Alphabet) ਇਨ੍ਹਾਂ ਦੋਹਾਂ ਮੁਢਲੇ ਅੱਖਰਾਂ ਦੇ ਮੇਲ ਦਾ ਹੀ ਸਿੱਟਾ ਹੈ।

ਭਾਰਤ ਦੀਆਂ ਲਿਪੀਆਂ ਦੇ ਅੱਖਰਾਂ ਦਾ ਵਿਕਾਸ ਵੀ ਇਸੇ ਤਰ੍ਹਾਂ ਦੇ ਸੰਕੇਤ-ਚਿਤ੍ਰਾਂ ਤੋਂ ਹੋਇਆ। ਸਾਡੇ ਤਕ ਪਹੁੰਚਦੇ ਹੁਣ ਤਾਂ ਇਨ੍ਹਾ ਦੇ ਨਾਂ ਵੀ ਸੰਖਿਪਤ ਜੇਹੇ ਰਹਿ ਗਏ ਹਨ, ਇਸ ਲਈ ਅਸੀਂ ਬਿਉਰੇਵਾਰ ਇਸ ਗੱਲ ਦਾ ਲੇਖਾ ਲਾਉਣੋ ਅਸਮਰੱਥ ਹਾਂ ਕਿ ਕਿਨ੍ਹਾਂ ਕਿਨ੍ਹਾਂ ਚੀਜ਼ਾਂ ਦੇ ਚਿਤ੍ਰਾਂ ਤੋਂ ਇਨ੍ਹਾਂ ਅੱਖਰਾਂ ਦੇ ਆਕਾਰ ਬਣੇ ਤੇ ਕੀ ਕੀ ਉਨ੍ਹਾਂ ਦੇ ਪੁਰਾਣੇ ਨਾਂ ਸਨ। ਹਾਂ,



Sri Satguru Jagjit Singh Ji Elibrary NamdhariElibrary@gmail.com

ਇਹ ਗੱਲ ਤਾਂ ਭਲੀ ਭਾਂਤ ਸਿੱਧ ਹੈ ਕਿ ਲੀਕਾਂ ਖਿਚਣ ਦੇ ਕਿੱਤੇ ਤੋਂ ਹੀ ਹਜ਼ਾਰਾਂ ਵਰ੍ਹਿਆਂ ਵਿਚ ਹੌਲੀ ਹੌਲੀ ਲਿੱਪੀਆਂ ਯਾ ਵਰਣਮਾਂਲਾ ਦਾ ਵਿਕਾਸ ਹੋਇਆ। ਅੰਦਾਜ਼ਾ ਹੈ ਅੱਜ ਤੋਂ ਚਾਰ ਹਜ਼ਾਰ ਵਰ੍ਹੇ ਪਹਿਲਾਂ ਇਨ੍ਹਾਂ ਲਿਪੀਆਂ ਦਾ ਜਨਮ ਨਹੀਂ ਸੀ ਹੋਇਆ, ਗੰਢ ਲਿਪੀ, ਚਿਤ੍ਰ ਲਿਪੀ, ਭਾਵ ਲਿਪੀ ਯਾ ਅਜੇਹੇ ਕਿਸੇ ਹੋਰ ਸਾਧਨ ਰਾਹੀਂ ਹੀ ਮਨੁਖ ਆਪਣਾ ਗੁਜ਼ਾਰਾ ਤੋਰਦਾ ਚਲਿਆ ਆ ਰਿਹਾ ਸੀ।

# ਸੰਸਾਰ ਦੀਆਂ ਲਿੱਪੀਆਂ

ਪ੍ਰੋ: ਪੇਟਰੀ ਦਾ ਮਤ ਹੈ ਕਿ, ਮਿਸਰੀ, ਯੂਨਾਨੀ, ਫਿਨੀਸ਼ੀ, ਏਸ਼ਿਆਈ ਤੇ ਸਾਮੀ ਆਦਿ ਸਭੇ ਲਿਪੀਆਂ ਭੂ-ਮੱਧ ਸਾਗਰ ਦੇ ਆਸਪਾਸ ਰਹਿਣ ਵਾਲੇ ਵਪਾਰੀਆਂ ਤੋਂ ਚਲੀਆਂ, ਹੋਰ ਪੱਛਮੀ ਵਿਦਵਾਨ ਇਸ ਗੱਲ ਨਾਲ ਸੰਮਤੀ ਨਹੀਂ ਰਖਦੇ। ਆਮ ਪ੍ਰਮਾਣੀਕ ਮਤ ਇਹ ਹੈ ਕਿ ਫਿਨੀਸ਼ੀਅਨ ਲੋਕ ਜੋ ਕਿ ਰੂਮ ਸਾਗਰ ਦੇ ਕੰਢੇ ਏਸ਼ਿਆਈ ਕੋਚਕ ਦੇ ਵਾਸੀ ਸਨ, ਪੁਰਾਣੇ ਸੌਦਾਗਰ ਸਨ ਤੇ ਇਨ੍ਹਾਂ ਦਾ ਦੇਸ਼ਾਂ ਵਿਦੇਸ਼ਾਂ ਨਾਲ ਵਪਾਰ ਚਲਦਾ ਸੀ। ਇਨ੍ਹਾਂ ਨੇ ਹੀ ਵਪਾਰੀ ਲੋੜਾਂ ਲਈ (੯੫੦ ਈ.ਪੂ.) ਲਿਖਤ ਪੜ੍ਹਤ ਦਾ ਕੰਮ ਤੋਰਿਆ ਤੇ ਤਮਾਮ ਲਿਪੀਆਂ ਇਨ੍ਹਾਂ ਤੋਂ ਹੀ ਪ੍ਰਚਲਤ ਹੋਈਆਂ। ਕਈਆਂ ਦੇ ਖਿਆਲ ਵਿਚ ਇਹ ਲੋਕ 'ਸਾਮੀ' ਨਸਲ ਦੇ ਸਨ, ਕਈ ਇਨ੍ਹਾਂ ਨੂੰ 'ਹਾਮੀ' ਨਸਲ ਦੇ ਦਸਦੇ ਹਨ।

ਸਾਮੀ ਲਿਪੀ ਦੀਆਂ ਤਿੰਨ ਵੱਡੀਆ ਸ਼ਾਖਾਂ ਮੰਨੀਆਂ ਜਾਂਦੀਆਂ ਹਨ ਉਤਰੀ ਸਾਮੀ, ਅਰਥਾਤ ਫਿਨੀਕੀ, ਅਰਾਮੀ ਤੇ ਸਾਬੀ ਜਾਂ ਦੱਖਣੀ ਸਾਮੀ, ਫਿਨੀਕੀ ਤੋਂ ਯੂਨਾਨੀ ਤੇ ਅਗੇ ਹੋਰ ਯੂਰਪੀਨ ਲਿਪੀਆਂ ਉਪਜੀਆਂ। ਅਰਾਮੀ ਤੋਂ ਇਬਰਾਨੀ, ਅਰਬੀ ਤੇ ਸੀਰੀਅਨ ਲਿਪੀ ਜੰਮੀ ਅਤੇ ਸਾਬੀ ਜਾਂ ਦੱਖਣੀ ਸਾਮੀ ਤੋਂ ਬ੍ਰਾਹਮੀ ਤੇ ਅਗੋਂ ਬਾਕੀ ਭਾਰਤੀ ਲਿਪੀਆਂ ਦਾ ਨਿਕਾਸ ਹੋਇਆ।* ਦਸਿਆ ਜਾਂਦਾ ਹੈ ਕਿ ਅਰਬ ਦੀ ਸਾਬੀ ਕੌਮ ਮਸ਼ਹੂਰ ਵਪਾਰੀ

* ਹਿੰਦੀ ਵਿਸ਼ਵ ਭਾਰਤੀ, ਭਾਗ ਪਹਿਲਾ ਪੰਨਾ ੩੪੭-੪੯



Sri Satguru Jagjit Singh Ji Elibrary NamdhariElibrary@gmail.com

ਕੌਮ ਸੀ ਜੋ ਹਿੰਦ ਦੇ ਪੱਛਮੀ ਕੰਢਿਆਂ ਉਤੇ (੮੫੦ ਈ. ਪੂ.) ਵਪਾਰ ਲਈ ਆਇਆ ਜਾਇਆ ਕਰਦੀ ਸੀ। ਟੇਲਰ ਦੇ ਕਥਨ ਅਨੁਸਾਰ ਇਨ੍ਹਾਂ ਲੋਕਾਂ ਹੀ ਦੱਖਣੀ ਸਾਮੀ ਲਿਪੀ ਹਿੰਦ ਲਿਆਂਦੀ, ਜਿਸ ਤੋਂ ਬ੍ਰਹਿਮੀ ਦਾ ਜਨਮ ਹੋਇਆ ਪਰੰਤੂ ਸਾਰੇ ਭਾਰਤੀ ਵਿਦਵਾਨ ਇਸ ਮਤ ਨੂੰ ਪਰਵਾਨ ਨਹੀਂ ਕਰਦੇ।*

ਇਸ ਮੂਲ ਸਾਮੀ ਲਿਪੀ ਦੇ, ਜੋ ਕਿ ਪੁਰਾਣੇ ਮਿਸਰ ਦੀ ਕਾਢ ਦਸੀ ਜਾਂਦੀ ਹੈ, ਕੁਲ ੨੨ ਅੱਖਰ ਸਨ, ਇਨ੍ਹਾਂ ਵਿਚ ਹੀ ਵੱਖ ਵੱਖ ਦੇਸ਼ਾਂ ਵਾਲਿਆਂ ਆਪਣੀਆਂ ਧੁਨੀਆਂ ਅਨੁਸਾਰ ਵਾਧੇ ਘਾਟੇ ਕਰ ਕੇ ਆਪਣੀਆਂ ਵਰਣਮਾਲਾਂ ਬਣਾਈਆਂ। ਸੰਸਾਰ ਦੀਆਂ ਕੁਝ ਮੁਖੀ ਲਿਪੀਆਂ ਦੇ ਅੱਖਰਾਂ ਦਾ ਵੇਰਵਾ ਇਸ ਪ੍ਰਕਾਰ ਹੈ :—

| | |
|---|---|
| ੧ ਫਨੀਕੀ—੨੨ | ੮ ਫਾਰਸੀ—੩੨ |
| ੨ ਇਬਰਾਨੀ—੨੨ | ੯ ਖਰੋਸ਼ਟੀ—੨੦ |
| ੩ ਸਾਬੀ—੨੨ | ੧੦ ਬ੍ਰਹਿਮੀ—੨੨ |
| ੪ ਅਰਾਮੀ—੨੯ | ੧੧ ਦੇਵਨਾਗਰੀ—੪੨ |
| ੫ ਅਰਬੀ—੨੮ | ੧੨ ਗੁਰਮੁਖੀ—੩੫ |
| ੬ ਯੂਨਾਨੀ—੨੯ | ੧੩ ਉਰਦੂ—੩੬ |
| ੭ ਰੋਮਨ—ਪਹਿਲੇ ੨੩ ਸਨ, ੧੫ਵੀਂ ਸਦੀ ਬਾਦ ੨੬ ਚਲੇ | |

ਜਿਸ ਮੱਤ ਦਾ ਅਸੀਂ ਉਤੇ ਜ਼ਿਕਰ ਕੀਤਾ ਹੈ ਕਿ ਸਾਰੀਆਂ ਲਿਪੀਆਂ ਦਾ ਨਿਕਾਸ ਇਕੋ ਉਤਰੀ ਸਾਮੀ ਲਿਪੀ-ਫਿਨੀਸ਼ੀ ਜਾਂ ਦੱਖਣੀ ਸਾਮੀ-ਸਾਬੀ ਲਿਪੀ ਤੋਂ ਹੀ ਹੋਇਆ, ਬਹੁਤਾ ਠੀਕ ਨਹੀਂ ਜਚਦਾ। ਜਿਸ ਤਰ੍ਹਾਂ ਥਾਂ ਥਾਂ ਮਨੁਖ ਦੀ ਸਮਾਜਕ ਲੋੜ ਨੇ ਬੋਲੀਆਂ ਉਪਜਾਈਆਂ, ਇਵੇਂ ਜਿਵੇਂ ਇਸੇ ਸਮਾਜਕ ਸਰਗਰਮੀ ਨੇ ਵੱਖ ਵੱਖ ਦੇਸ਼ਾਂ ਦੀਆਂ ਲੋੜਾਂ ਅਨੁਸਾਰ ਲਿਖਣ ਦੇ ਸਾਧਨ ਮੂਹਰੇ ਲਿਆਂਦੇ, ਕਿਸੇ ਸੱਜੇ ਤੋਂ ਖੱਬੇ ਨੂੰ ਲਿਖਾਈ

*ਪੰਜਾਬੀ ਦੁਨੀਆਂ, ਮਾਸਕਪੱਤ੍ਰ ਪਟਿਆਲਾ ਮਾਰਚ ੫੩ (ਪ੍ਰੋ. ਜੋਗਿੰਦਰ ਸਿੰਘ)



Sri Satguru Jagjit Singh Ji Elibrary NamdhariElibrary@gmail.com

ਕੀਤੀ, ਕਿਸੇ ਖੱਬੇ ਤੋਂ ਸੱਜੇ ਵਲ ਨੂੰ ਲਿਖਣਾ ਅਰੰਭਿਆ। ਸਾਮੀ ਲਿਪੀਆਂ ਸੱਜੇ ਤੋਂ ਖੱਬੇ ਨੂੰ ਚਲਦੀਆਂ ਹਨ ਤੇ ਯੋਰਪੀਨ ਅਤੇ ਭਾਰਤੀ ਲਿਪੀਆਂ ਦੀ ਚਾਲ ਖੱਬਿਓਂ ਸੱਜੇ ਨੂੰ ਹੈ। ਹਿੰਦ ਦੀਆਂ ਦੋ ਲਿਪੀਆਂ ਜ਼ਰੂਰ ਹਨ ਜੋ ਸਾਮੀ ਖਾਨਦਾਨ ਨਾਲ ਸਬੰਧਤ ਹੋਣ ਕਰਕੇ ਸੱਜਿਓਂ ਖੱਬੇ ਨੂੰ ਚਲਦੀਆਂ ਹਨ, ਉਹ ਹਨ ਖਰੋਸ਼ਟੀ ਤੇ ਉਰਦੂ। ਖਰੋਸ਼ਟੀ ਢਾਈ ਹਜ਼ਾਰ ਵਰ੍ਹੇ ਪੁਰਾਣੀ ਲਿਪੀ ਹੈ ਤੇ ਉਰਦੂ ਇਸ ਨਵੇਂ ਜ਼ਮਾਨੇ ਦੀ। ਇਸੇ ਤਰ੍ਹਾਂ ਕਈ ਲਿਪੀਆਂ ਉਤੋਂ ਹੇਠ ਨੂੰ ਚਲਦੀਆਂ ਹਨ। ਜੇ ਸਾਰੀਆਂ ਲਿਪੀਆਂ ਦਾ ਨਿਕਾਸ ਇਕੋ ਥਾਂ ਤੋਂ ਹੋਇਆ ਮੰਨਿਆ ਜਾਵੇ ਤਾਂ ਘੱਟ ਤੋਂ ਘੱਟ ਉਨ੍ਹਾਂ ਦੀ ਦਿਸ਼ਾ-ਚਾਲ ਵਿਚ ਤਾਂ ਸਮਾਨਤਾ ਹੋਣੀ ਜ਼ਰੂਰੀ ਸੀ। ਇਸੇ ਤਰ੍ਹਾਂ ਰੂਪ-ਭੇਦ ਤੇ ਅੱਖਰ—ਗਿਣਤੀ-ਭੇਦ ਵੀ ਇਸ ਗੱਲ ਨੂੰ ਜ਼ਾਹਰ ਕਰਦਾ ਹੈ ਕਿ ਭਿੰਨ ਭਿੰਨ ਮਨੁਖੀ ਸਮਾਜ ਨੇ ਆਪਣੀ ਬੁਧੀ ਤੇ ਲੋੜ ਅਨੁਸਾਰ ਇਨ੍ਹਾਂ ਦੀ ਰੂਪ ਰੇਖਾ ਉਲੀਕੀ। ਚੀਨ ਵਰਗੇ ਦੇਸ਼ ਦੀ ਲਿਪੀ ਇਕ ਪੜਾਉ ਪਿਛੇ ਹੀ ਖੜੋ ਗਈ। ਜੇ ਫਿਨੀਸ਼ੀ ਲਿਪੀ ਤੋਂ ਹੀ ਸਾਰੇ ਦੇਸ਼ ਪ੍ਰਭਾਵਤ ਹੋ ਕੇ ਲਿਪੀਆਂ ਰਚਦੇ ਤਾਂ ਇਤਨਾ ਵੱਡਾ ਅੰਤਰ ਨਹੀਂ ਸੀ ਪੈ ਸਕਦਾ। ਨਾਲੇ ਆਵਾਜਾਈ ਦੇ ਸਾਧਨ ਬੜੇ ਸਾਧਾਰਣ ਤੇ ਅਧੂਰੇ ਹੋਣ ਕਾਰਣ ਕਿਸੇ ਵੀ ਚੀਜ਼ ਦਾ ਉਸ ਸਮੇਂ ਸੰਸਾਰ-ਵਿਆਪੀ ਹੋ ਜਾਣਾ ਸੰਭਵ ਨਹੀਂ ਸੀ। ਹਾਂ, ਇਹ ਗੱਲ ਮੰਨਣੋਂ ਦਰੇਗ ਨਹੀਂ ਕਿ ਯੂਰਪ ਦੀਆਂ ਯੂਨਾਨੀ ਤੇ ਰੋਮਨ ਆਦਿ ਲਿਪੀਆ ਫਿਨੀਕੀ ਲਿਪੀ ਤੋਂ ਹੀ ਵਿਕਸੀਆਂ। ਰਾਜਬਲ ਦੇ ਸਦਕੇ ਰੋਮਨ ਲਿਪੀ ਤਾਂ ਯੂਰਪ ਤੇ ਅਮਰੀਕਾ ਤੋਂ ਇਲਾਵਾ ਹਿੰਦ ਚੀਨੀ, ਸਿਆਮ, ਇੰਡੋਨੇਸ਼ੀਆ, ਬਰਮਾ, ਲੰਕਾ, ਫਿਲਪਾਇਨ ਆਦਿ ਵਿਚ ਵੀ ਵਰਤੀ ਜਾ ਰਹੀ ਹੈ। ਟਰਕੀ ਵਿਚ ਕਮਾਲ ਪਾਸ਼ਾ ਨੇ ਅਰਬੀ ਦੀ ਥਾਂ ਰੋਮਨ ਤੋਂ ਹੀ ਸੋਧ ਕੇ ੨੭ ਅੱਖਰਾਂ ਦੀ ਨਵੀਂ ਤੁਰਕੀ ਲਿਪੀ ਚਾਲੂ ਕੀਤੀ। ਅਜ ਰੋਮਨ ਲਿਪੀ ਦਾ ਥਾਂ ਥਾਂ ਬੋਲ-ਬਾਲਾ ਹੈ, ਉਸ ਦੀ ਵਡਿਆਈ ਨੂੰ ਹੋਰ ਕੋਈ ਲਿਪੀ ਨਹੀਂ ਪਹੁੰਚਦੀ, ਜਿਵੇਂ ਅੰਗਰੇਜ਼ੀ ਭਾਸ਼ਾ ਨੂੰ।

ਵਿਆਪਕਤਾ ਦੇ ਲਿਹਾਜ਼ ਨਾਲ ਰੋਮਨ ਤੋਂ ਉਤਰ ਕੇ ਸਾਮੀ



Sri Satguru Jagjit Singh Ji Elibrary NamdhariElibrary@gmail.com

ਖ਼ਾਨਦਾਨ ਦੀਆਂ ਲਿਪੀਆਂ ਹਨ ਇਨ੍ਹਾਂ ਵਿਚੋਂ ਅਰਾਮੀ, ਅਰਬੀ, ਈਰਾਨੀ ਆਦਿ ਸ਼ਿਰੋਮਣੀ ਹਨ। ਅਰਾਮੀ, ਸੀਰੀਆ (ਮੈਸੋਪੁਟਾਮੀਆ) ਦੀ ਲਿਪੀ ਸੀ। ਈਰਾਨ ਵਿਚ ਪਹਿਲਾਂ ਕੀਲਾਖਰ (Cunieform)ਦੀ ਵਰਤੋਂ ਸੀ। ਯੂਨਾਨੀ ਵਿਜਈ ਸਿਕੰਦਰ ਦੇ ਹਮਲੇ ਤੋਂ (੩੨੮ ਈ. ਪੂ.) ਬਾਦ ਉਥੇ ਅਰਾਮੀ ਲਿਪੀ ਚਲੀ। ਫਿਰ ਪਹਿਲਵੀ ਦੀ ਵਰਤੋਂ ਵੀ ਹੁੰਦੀ ਰਹੀ। ਸਤਵੀਂ ਸਦੀ ਵਿਚ ਜਦੋਂ ਅਰਬੀਆਂ ਈਰਾਨ ਕਾਬੂ ਕੀਤਾ ਤਾਂ ਉਥੇ ਪਹਿਲਵੀ ਦੇ ੨੪ ਅੱਖਰਾਂ ਵਿਚ ਅਰਬੀ ਦੇ ਅੱਠ ਅੱਖਰ (ਉਰਦੂ ਨਾਂ-ਸੇ, ਹੇ, ਸੁਆਦ, ਜ਼ੁਆਦ, ਤੋਇ, ਜ਼ੋਇ, ਐਨ ਤੇ ਕਾਫ) ਹੋਰ ਸ਼ਾਮਲ ਕਰਕੇ ਕੁਲ ੩੨ ਫਾਰਸੀ ਅੱਖ਼ਰ ਬਣਾ ਲਏ ਗਏ।

ਇਸ ਫਾਰਸੀ ਲਿਪੀ ਵਿਚ ਉਰਦੂ ਲਿਖਤ ਚਾਲੂ ਹੋਣ ਸਮੇਂ ਟੇ, ੜੇ ਡਾਲ ਆਦਿ ਹੋਰ ਵਧਾਏ ਗਏ, ਕਿਉਂਕਿ ਇਹ ਅਵਾਜ਼ਾਂ ਹੀ ਫਾਰਸੀ ਵਿਚ ਨਹੀਂ ਸਨ। ਇਸ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਕਿਵੇਂ ਇਕ ਲਿਪੀ ਆਪਣੇ ਮਜ਼ਹਬੀ, ਤਹਿਜ਼ੀਬੀ ਯਾਂ ਰਾਜਸੀ ਜ਼ੋਰ ਦੇ ਆਸਰੇ ਬਿਗਾਨੇ ਪਰਿਵਾਰ ਦੀਆਂ ਬੋਲੀਆਂ ਨੂੰ ਵੀ ਆਪਣੀ ਝੋਲੀ ਪਾਈ ਜਾਂਦੀ ਹੈ। ਫਾਰਸੀ ਯਾ ਉਰਦੂ(ਹਿੰਦੁਸਤਾਨੀ)ਆਰੀਆ ਘਰਾਣੇ ਦੀਆਂ ਬੋਲੀਆਂ ਹਨ ਪਰ ਇਨ੍ਹਾਂ ਦਾ ਲਿਬਾਸ-(ਲਿਪੀ) ਸਾਮੀ ਖਾਨਦਾਨ ਵਾਲਾ ਹੈ। ਇਸ ਲਿਬਾਸ ਨੇ ਇਨ੍ਹਾਂ ਨੂੰ ਇਤਨਾ ਪ੍ਰਭਾਵਤ ਕੀਤਾ ਹੈ ਕਿ ਫਾਰਸੀ ਵਿਚ ੭੦ ਫੀ ਸਦੀ ਅਰਬੀ ਸ਼ਬਦ ਆ ਧਸੇ। ਇਹੋ ਹਾਲ ਉਰਦੂ ਦਾ ਹੈ, ਇਸ ਵਿਚ ੫੦ ਫੀ ਸਦੀ ਅਰਬੀ ਫਾਰਸੀ ਸ਼ਬਦਾਵਲੀ ਦਾ ਜ਼ੋਰ ਹੈ, ਵੈਸੇ ਇਹ ਜ਼ਬਾਨ ਹਿੰਦੁਸਤਾਨ ਦੀ ਹੈ। ਇਸ ਇਕੋ ਮਿਸਾਲ ਤੋਂ ਇਹ ਲੱਖਣ ਲਾਉਣਾ ਔਖਾ ਨਹੀਂ ਕਿ ਕਿਵੇਂ ਇਕ ਲਿਪੀ ਦੂਜੇ ਬੰਸ ਦੀ ਬੋਲੀ ਉਤੇ ਭਾਰੂ ਹੋ ਕੇ ਉਸ ਦੀ ਕਾਇਆ ਪਲਟ ਛਡਦੀ ਹੈ। ਇਸ ਅਰਬੀ ਫਾਰਸੀ ਲਿਪੀ ਦੇ ਪਿਛੇ ਭਾਵੇਂ ਮਜ਼ਬੀ ਪ੍ਰਭਾਵ ਦਾ ਵੀ ਬਹੁਤ ਹੱਥ ਹੈ ਪਰ ਇਹ ਗੱਲ ਤਾਂ ਮੰਨਣੀ ਪਵੇਗੀ ਕਿ ਲਿਪੀ ਨੇ ਵੀ ਕਾਫੀ ਪਾਰਟ ਅਦਾ ਕੀਤਾ ਹੈ। ਰਾਜਸੀ ਪ੍ਰਭਾਵ ਸਦਕੇ ਜਗਤ ਉਤੇ ਛਾਈ ਰੋਮਨ ਲਿਪੀ ਦਾ



Sri Satguru Jagjit Singh Ji Elibrary NamdhariElibrary@gmail.com

ਅਸੀਂ ਪਹਿਲਾਂ ਜ਼ਿਕਰ ਕਰ ਹੀ ਚੁਕੇ ਹਾਂ ।

ਤੀਜੀ ਥਾਂ ਬ੍ਰਹਿਮੀ ਖਾਨਦਾਨ ਦੀਆਂ ਲਿਪੀਆਂ ਹਨ, ਜੋ ਰਿਸ਼ੀਆਂ ਭਗਤਾਂ ਦੇ ਦੇਸ਼ ਹਿੰਦੁਸਤਾਨ ਵਿਚ ਅੱਡੋ ਅੱਡ ਰੂਪਾਂ ਅੰਦਰ ਵਿਕਸੀਆਂ ਮਿਲਦੀਆਂ ਹਨ। ਨ ਹਿੰਦੁਸਤਾਨੀ ਘਰੋਂ ਬਾਹਰ ਨਿਕਲੇ ਕਿਉਂਕਿ ਬ੍ਰਾਹਮਣੀ ਸ਼ਾਸਤ੍ਰਾਂ ਅਨੁਸਾਰ ਸਮੁੰਦਰ ਪਾਰ ਜਾਣਾ ਪਾਪ ਸੀ ਅਤੇ ਨ ਹੀ ਇਨ੍ਹਾਂ ਕੋਈ ਗੁਆਂਢੀ ਦੇਸ਼ਾਂ ਵਿਚ ਹੀ ਕੋਈ ਸਿੱਕਾ ਮਾਰਿਆ। ਇਸ ਲਈ ਬ੍ਰਹਮੀ ਲਿਪੀ ਯਾ ਇਸ ਦੀਆਂ ਧੀਆਂ ਦਾ ਕੋਈ ਬਹੁਤਾ ਲੰਮਾ ਚੌੜਾ ਦੂਰ ਦੁਰਾਡੇ ਪ੍ਰਭਾਵ ਨਹੀਂ ਮਿਲਦਾ। ਹਾਂ, ਲੰਕਾ, ਬਰਮਾ, ਤੇ ਲਾਗੇ ਦੇ ਕੁਛ ਹੋਰ ਨਿੱਕੇ ਮੋਟੇ ਟਾਪੂਆਂ ਵਿਚ ਕੁਝ ਅਸਰ ਦਸਿਆ ਜਾਂਦਾ ਹੈ ਪਰ ਇਹ ਕੋਈ ਅਜੇਹਾ ਵਰਣਨ ਜੋਗ ਕਿੱਸਾ ਨਹੀਂ ਕਿ ਸਾਡੀ ਭਾਰਤੀ ਲਿੱਪੀ ਨੇ ਕਿਸੇ ਦੂਜੇ ਦੇਸ ਦੀ ਲਿਪੀ ਯਾ ਬੋਲੀ ਦਾ ਢਾਂਚਾ ਹੀ ਬਦਲ ਦਿੱਤਾ ਹੋਵੇ। ਹਾਂ, ਇਕ ਗੱਲ ਜ਼ਰੂਰ ਹੈ ਕਿ ਇਨ੍ਹਾਂ ਸ਼ਾਂਤੀ-ਪਸੰਦ ਲੋਕਾਂ ਨੇ ਦਿਮਾਗੀ ਤਰੱਕੀ ਖੂਬ ਕੀਤੀ ਤੇ ਇਸ ਦਿਮਾਗੀ ਤਰੱਕੀ ਦਾ ਸਰੂਪ ਇਨ੍ਹਾਂ ਦੀਆਂ ਬਣਾਈਆਂ ਸੁਚੱਜੀਆਂ ਵਿਗਿਆਨਕ ਲਿਪੀਆਂ ਵਿਚੋਂ ਵੀ ਮਿਲਦਾ ਹੈ।

## ਹਿੰਦੁਸਤਾਨੀ ਲਿਪੀਆਂ

ਹਿੰਦੁਸਤਾਨ ਵਿਚ ਲਿਖਣ ਦੇ ਸਾਧਨ ਯਾ ਲਿਪੀ ਦਾ ਹੁਨਰ ਕਦੋਂ ਪ੍ਰਚਲਤ ਹੋਇਆ, ਇਸ ਬਾਰੇ ਨਿਸ਼ਚਤ ਮਿਤੀ ਤਾਂ ਕੋਈ ਨਹੀਂ ਦੱਸੀ ਜਾ ਸਕਦੀ ਪਰ ਇਹ ਗੱਲ ਪਰਤੱਖ ਹੈ ਕਿ ਭਾਰਤ ਵਾਸੀ ਤਿੰਨ ਹਜ਼ਾਰ ਵਰ੍ਹੇ ਤੋਂ ਲਿਖਣ ਵਿਚ ਜ਼ਰੂਰ ਮਾਹਰ ਚਲੇ ਆ ਰਹੇ ਹਨ। ਵਿਦਵਾਨਾਂ ਦਾ ਅਨੁਮਾਨ ਹੈ ਕਿ ਵੇਦਕ ਰਚਨਾ ੨੫੦੦ ਈ. ਪੂਰਬ ਤੋਂ ੧੨੦੦ ਈ: ਪੂਰਬ ਤਕ ਹੁੰਦੀ ਰਹੀ ਤੇ ਫਿਰ ਇਨ੍ਹਾਂ ਨੂੰ ਵੇਦ ਵਿਆਸ ਨੇ ਲਿਪੀ-ਬੱਧ ਕਰਕੇ ਸੰਹਿਤਾ ਯਾ ਗ੍ਰੰਥ ਰੂਪ ਵਿਚ ਸੰਪਾਦਨ ਕੀਤਾ। ਪ੍ਰਾਚੀਨਤਾ ਵਿਚ ਵੇਦਕ ਰਚਨਾ ਨਾਲ ਸੰਸਾਰ ਦਾ ਕੋਈ ਵੀ ਸਾਹਿਤ ਟਾਕਰਾ ਨਹੀਂ ਲੈ ਸਕਦਾ ਇਹ ਇਸ ਗੱਲ ਦਾ ਪੱਕਾ ਸਬੂਤ ਹੈ ਕਿ ਈਸਵੀ ਸਦੀ ਤੋਂ ਇਕ ਹਜ਼ਾਰ



Sri Satguru Jagjit Singh Ji Elibrary NamdhariElibrary@gmail.com

ਵਰ੍ਹੇ ਪਹਿਲੇ ਵੇਦਕ ਸਾਹਿਤ ਨੂੰ ਕਲਮਬੰਦ ਕਰਨ ਵਾਲੇ ਲੋਕ ਲਿਪੀ ਦੇ ਹੁਨਰ ਵਿਚ ਚੰਗੀ ਤਰ੍ਹਾਂ ਮਾਹਰ ਸਨ। ਵੇਦ ਸੰਪਾਦਿਤ ਨਹੀਂ ਸੀ ਹੋ ਸਕਦੇ ਜੇ ਲਿਪੀ ਨਾ ਹੁੰਦੀ।* ਛਾਂਦੋਗ ਉਪਨਿਸ਼ਧ ਵਿਚ ਵੀ 'ਅਖਛਰ' ਸ਼ਬਦ ਵਰਤਿਆ ਮਿਲਦਾ ਹੈ। ਪਾਣਿਨੀ (੫੦੦ ਈ.ਪੂ.) ਜਿਸ ਦਾ ਸਮਾਂ ਕਈ ਵਿਦਵਾਨ ਮ: ਬੁਧ ਤੋਂ ਵੀ ਪਹਿਲਾਂ ਮੰਨਦੇ ਹਨ, ਉਸ ਨੇ ਵੀ ਆਪਣੀ ਵਿਆਕਰਣ 'ਅਸ਼ਟਾਧਿਆਈ' ਵਿਚ 'ਲਿਬਿ' (ਲਿਪੀ) ਤੇ ਲਿਪਿਕਰ (ਲੇਖਕ) ਲਫਜ਼ ਵਰਤੇ ਹਨ। ਨਾਲੇ ਅਜੇਹੀਆਂ ਨੇਮ-ਬੱਧ ਭਾਵ-ਪੂਰਤ ਗੁਟ ਰਚਨਾਵਾਂ ਜਿਨ੍ਹਾਂ ਵਿਚ ਕਈਆਂ ਦਾ ਖੰਡਨ ਮੰਡਨ ਕਰਨਾ ਹੋਵੇ, ਕਦੀ ਜ਼ਬਾਨੀ ਕੰਠ-ਸਾਹਿਤ ਦੇ ਆਧਾਰ ਤੇ ਨਹੀਂ ਰਚੀਆਂ ਜਾਂਦੀਆਂ, ਲਿਖਤੀ ਸਾਹਿਤ ਦੀ ਮੌਜੂਦਗੀ ਵਿਚ ਹੀ ਅਜੇਹਾ ਹੋਣਾ ਸੰਭਵ ਸੀ।

ਬੋਧੀ ਗ੍ਰੰਥਾਂ ਵਿਚ ਬੋਧੀ ਸਾਧੂਆਂ ਲਈ 'ਅਖਛਰਿਕਾ' ਖੇਡ ਖੇਡਣੀ ਮਨ੍ਹਾ ਕੀਤੀ ਗਈ ਹੈ, ਇਸ ਖੇਡ ਵਿਚ ਆਪਣੀ ਪਿੱਠ ਉਤੇ ਲਿਖਿਆ ਅੱਖਰ ਪੜ੍ਹਨਾ ਪੈਂਦਾ ਸੀ।

ਸਕੰਦਰ ਦੇ ਹਮਲੇ ਨਾਲ ਆਇਆ (੩੨੫ ਈ. ਪੂਰਬ) ਯੂਨਾਨੀ ਸੈਨਾਪਤੀ ਨਿਆਰਕਸ ਲਿਖਦਾ ਹੈ ਕਿ ਹਿੰਦੁਸਤਾਨ ਅੰਦਰ ਲਿਖਣ ਲਈ ਡਾਢਾ ਬਰੀਕ ਕਪੜਾ ਵਰਤਿਆ ਜਾਂਦਾ ਹੈ।

ਚੰਦਰਗੁਪਤ ਦੇ ਦਰਬਾਰ ਵਿਚ ਸੋਰੀਆ ਦੇ ਬਾਦਸ਼ਾਹ ਦਾ ਆਇਆ ਰਾਜਦੂਤ ਮੈਗਸਥਨੀਜ਼ (੩੦੬ ਈ. ਪੂ:) ਲਿਖਦਾ ਹੈ ਕਿ ਸੜਕਾਂ ਉਤੇ ਦਸ ਦਸ ਸਟੇਡੀਏ (ਇਕ ਮਾਪ) ਉਤੇ ਪੱਥਰ ਲਗੇ ਹੋਏ ਹਨ, ਜਿਨ੍ਹਾਂ ਤੋਂ ਸਰਾਵਾਂ ਦੀ ਦੂਰੀ ਦਾ ਪਤਾ ਲਗਦਾ ਹੈ।

ਜੈਨੀਆਂ ਦੀ ਪੁਰਾਣੀ ਕਿਤਾਬ 'ਪਨਵਣ ਸੂਤ੍ਰ' ਵਿਚ ੧੮ ਲਿਪੀਆਂ ਦੇ ਨਾਂ ਦਿਤੇ ਗਏ ਹਨ। ਇਸ ਤਰ੍ਹਾਂ 'ਲਲਿਤ ਵਿਸਤਰ' ਨਾਮੀ ਸੰਸਕ੍ਰਿਤ ਪੁਸਤਕ, ਜਿਸ ਵਿਚ ਮ: ਬੁਧ ਜੀ ਦਾ ਜੀਵਨ ਹੈ, ਬ੍ਰਹਮੀ, ਖਰੋਸ਼ਟੀ, ਨਾਗ ਲਿਪੀ, ਯੱਖਛ ਲਿਪੀ, ਗੰਧਰਵ ਲਿਪੀ ਅਸੁਰ, ਹੂਣ ਤੇ ਖਸ ਆਦਿ

---

* ਇੰਡੋ ਆਰੀਅਨ ਐਂਡ ਹਿੰਦੀ, (ਸੁਨੀਤੀ ਕੁਮਾਰ ਚੈਟਰਜੀ) ਪੰਨਾ ੪੯



Sri Satguru Jagjit Singh Ji Elibrary NamdhariElibrary@gmail.com

੬੪ ਲਿਪੀਆਂ ਦਾ ਜ਼ਿਕਰ ਕੀਤਾ ਗਿਆ ਹੈ। ਇਸ ਪੁਸਤਕ ਦਾ ਸਹੀ ਰਚਨਾ ਕਾਲ ਮਿਲਿਆ ਨਹੀਂ, ੩੦੮ ਈ. ਵਿਚ ਇਸ ਦਾ ਚੀਨੀ ਉਲਥਾ ਹੋਇਆ ਸੀ। ੬੬੮ ਈ. ਵਿਚ ਬਣੇ ਚੀਨੀ ਕੋਸ਼ 'ਫਾ ਯੁਅਨ ਚੁਲਿਨ, ਵਿਚ ਵੀ 'ਲਲਿਤ ਵਿਸਤਰ' ਵਾਲੀ ਲਿਪੀ-ਸੂਚੀ ਮਿਲਦੀ ਹੈ।†

ਬ੍ਰਹਿਮੀ ਤੇ ਖਰੋਸ਼ਠੀ ਹਿੰਦ ਦੀਆਂ ਦੋ ਪਰਧਾਨ ਲਿਪੀਆਂ ਸਨ। ੨੫੦ ਈ. ਪੂਰਬ ਦੇ ਮਹਾਰਾਜਾ ਅਸ਼ੋਕ ਦੇ ਲਿਖਾਏ ਸ਼ਿਲਾਲੇਖ ਆਮ ਮਿਲਦੇ ਹਨ ਜੋ ਕਿ ਜ਼ਿਆਦਾ ਤਰ ਬ੍ਰਹਿਮੀ ਲਿਪੀ ਵਿਚ ਹਨ ਤੇ ਦੋ ਲੇਖ ਖਰੋਸ਼ਠੀ ਵਿਚ ਹਨ ਜੋ ਕਿ ਸ਼ਹਿਬਾਜ਼ ਗੜ੍ਹੀ ਤੇ ਮਾਨ ਸੇਹਰਾ ਤੋਂ ਮਿਲੇ ਹਨ। ਖਰੋਸ਼ਠੀ ਲਿਪੀ ਦਾ ਹਿੰਦ ਵਿਚ ਈਰਾਨੀ ਹਮਲੇ ਸਮੇਂ (੫੫੮ ਈ. ਪੂ.) ਮੁਢ ਬੱਝਾ, ਇਹ ਅਰਾਮੀ ਲਿਪੀ ਤੋਂ ਨਿਕਲੀ ਸੀ, ਇਸ ਦਾ ਪ੍ਰਭਾਵ ਪੱਛਮੀ ਪੰਜਾਬ, ਸਰਹੱਦੀ ਸੂਬਾ, ਅਫ਼ਗਾਨਸਤਾਨ ਤੇ ਚੀਨੀ ਤੁਰਕਸਤਾਨ ਤਕ ਰਿਹਾ। ਇਸ ਦੇ ਲੇਖ ਤੀਜੀ ਈਸਵੀ ਸਦੀ ਤਕ ਦੇ ਮਿਲੇ ਹਨ, ਇਸ ਪਿਛੋਂ ਇਹ ਉਕਾ ਗੁੰਮ ਹੀ ਹੋ ਗਈ। ਦਰ ਅਸਲ ਇਹ ਬਿਦੇਸ਼ੀ ਰਾਜ ਨਾਲ ਆਈ ਸੀ ਤੇ ਜਦੋਂ ਇਸ ਦੀ ਪੁੱਛ-ਗਿਛ ਹੀ ਨਾ ਰਹੀ, ਬੇਚਾਰੀ ਮਰਮਿਟ ਗਈ।*

ਸ਼ਾਇਦ ਇਸ ਸੁਰਗਵਾਸੀ ਬਾਂਝ ਲਿਪੀ ਦਾ ਕੋਈ ਥਹੁ-ਥਿੱਤਾ ਹੀ ਨ ਮਿਲਦਾ ਜੇ ਪ੍ਰਿੰਸਪ, ਨੌਰਸ ਤੇ ਕਨਿੰਘਮ ਜੇਹੇ ਪੱਛਮੀ ਵਿਦਵਾਨ ਇਸ ਲਈ ਅਣਥੱਕ ਜਤਨ ਨ ਕਰਦੇ। ਰੱਬ-ਸਬੱਬੀਂ ਯੂਨਾਨੀ ਤੇ ਕੁਸ਼ਾਨ-ਬੰਸੀ ਰਾਜ ਸਮੇਂ ਦੇ ਕੁਝ ਅਜੇਹੇ ਸਿਕੇ ਮਿਲ ਗਏ, ਜਿਨ੍ਹਾਂ ਉਤੇ ਯੂਨਾਨੀ ਤੇ ਖਰੋਸ਼ਠੀ ਲਿਪੀਆਂ ਵਿਚ ਵਿਸ਼ੇਸ਼ਣਾਂ ਸਣੇ ਰਾਜਿਆਂ ਦੇ ਨਾਂ ਲਿਖੇ ਹੋਏ ਸਨ। ਯੂਨਾਨੀ ਲਿਖਤ ਪੜ੍ਹਨ ਨਾਲ ਇਹ ਵੀ ਪੜ੍ਹੀ ਗਈ ਤੇ ਵਿਦਵਾਨਾਂ ਇਸ ਦੀ ਪੂਰੀ ਵਰਣਮਾਲਾ ਖੋਜ ਲਈ। ਪਰੰਤੂ ਜੇਹਾ ਕਿ ਅਸਾਂ ਪਹਿਲੇ ਕਿਹਾ ਹੈ, ਇਹ ਬਿਦੇਸ਼ੀ ਰਾਜ ਦੀ ਪੈਦਾਵਾਰ ਸੀ, ਬ੍ਰਹਿਮੀ ਜੇਹੀ ਪੂਰਣ ਲਿਪੀ ਦੇ

---

†ਭਾਰਤੀਯ ਪ੍ਰਾਚੀਨ ਲਿਪੀ ਮਾਲਾ,(ਪੰ. ਗੌਰੀ ਸ਼ੰਕਰ ਹੀਰਾਚੰਦ ਓਝਾ)ਪੰਨਾ ੪-੧੭
*ਭਾਰਤੀਯ ਪ੍ਰਾਚੀਨ ਲਿਪੀ ਮਾਲਾ, ਪੰਨਾ ੩੫ ਤੇ ੯੭, ੯੮



Sri Satguru Jagjit Singh Ji Elibrary NamdhariElibrary@gmail.com

ਸਾਹਮਣੇ ਇਸ ਵੀ ਬਹੁਤਾ ਚਿਰ ਦਾਲ ਨਹੀਂ ਸੀ ਗਲ ਸਕਦੀ। ਉਸ ਸਮੇਂ ਸ਼ਾਇਦ ਦੇਸੀ ਲਿਪੀ (ਬ੍ਰਹਿਮੀ) ਦੇ ਹਾਮੀਆਂ ਇਸ ਦਾ ਨਾਂ ਵੀ ਚੰਦਰਾ ਜੇਹਾ ਰਖ ਕੇ ਇਸ ਨਾਲ ਘਿਰਣਾ ਦਾ ਮੁਢ ਬੰਨ੍ਹਿਆ। ਖਰੋਸ਼ਠ ਦਾ ਅਰਥ ਖੋਤਾ, ਊਠ ਜਾਂ ਖੋਤੇ ਦਾ ਬੁਲ੍ਹ ਹੈ। ਕਈ ਇਸ ਦੇ ਮੋਢੀ ਦਾ ਨਾਂ 'ਖਰੋਸ਼ਨ' ਦਸਦੇ ਹਨ, ਕਈਆਂ ਦਾ ਖਿਆਲ ਹੈ ਕਿ ਚੀਨੀ ਤੁਰਕਸਤਾਨ ਵਲ ਦਾ ਇਲਾਕਾ ਜ਼ਿਆਦਾ ਖੱਚਰਾਂ ਊਠਾਂ ਕਾਰਣ 'ਖਰੋਸ਼ਠ ਦੇਸ' ਕਹਾਂਉਂਦਾ ਸੀ, ਉਥੋਂ ਨਾਂ ਤੁਰਿਆ। ਸੰਭਵ ਹੈ ਸ਼ਾਇਦ ਕਾਬਲ ਕੰਧਾਰ ਦਾ ਹਿਸਾ ਖਰੋਟਾਂ ਦੀ ਜ਼ਿਆਦਾ ਪੈਦਾਵਾਰ ਕਾਰਣ ਖਰੋਟ ਜਾ 'ਖਰੋਸ਼ਟ ਦੇਸ' ਆਖਿਆ ਜਾਂਦਾ ਹੋਵੇ। ਪਾਲੀ ਗ੍ਰੰਥਾਂ ਵਿਚ ਨਾਂ 'ਖਰੋਠੀ' ਹੀ ਮਿਲਦਾ ਹੈ।

ਗੱਲ ਤਾਂ ਸਿਧੀ ਹੈ, ਬ੍ਰਹਿਮਾ ਦੇਵਤਾ ਦੀ ਬਣਾਈ ਲਿਪੀ ਦੇ ਸਾਹਮਣੇ ਹਿੰਦੁਸਤਾਨੀ ਇਸ ਨੂੰ 'ਕੁਕੜ ਘਾਂਗੜੇ' ਜਾਂ ਤੁਛ ਜੇਹੀ ਲਿਪੀ ਖਿਆਲ ਕਰਦੇ ਸਨ ਜੋ ਕਿ ਛੇ ਸੱਤ ਸੌ ਵਰ੍ਹੇ ਅਪਣਾ ਸਿੱਕਾ ਚਲਾ ਕੇ ਖਤਮ ਹੋਈ। ਬਾਦ ਵਿਚ ਇਸ ਦੀ ਥਾਂ ਬ੍ਰਹਿਮੀ ਨੇ ਹੀ ਮੱਲ ਲਈ।

ਬ੍ਰਹਿਮੀ ਬਾਰੇ ਪੱਛਮੀ ਵਿਦਵਾਨ-ਪ੍ਰਿੰਸਪ, ਵਿਲਸਨ, ਮੈਕਸਮੂਲਰ ਤੇ ਸੇਨਾਰਟ ਆਦਿ ਦੀ ਰਾਇ ਹੈ ਕਿ ਇਹ ਫਨੀਸ਼ੀ ਲਿਪੀ ਤੋਂ ਜੰਮੀ। ਵਿਲੀਅਮ ਜੋਨਜ਼, ਵੈਬਰ, ਟੇਲਰ, ਬਿਊਲਰ ਆਦਿ ਇਸ ਦੀ ਪੈਦਾਇਸ਼ ਕਿਸੇ ਹੋਰ ਸਾਮੀ ਲਿਪੀ ਦੀ ਸ਼ਾਖ ਜਾ ਦੱਖਣੀ ਸਾਮੀ ਤੋਂ ਹੋਈ ਦਸਦੇ ਹਨ। ਡੀਕੇ ਦਾ ਵੀਚਾਰ ਹੈ ਕਿ ਅਸੀਰੀ ਕੀਲਾਖਰਾਂ ਤੋਂ ਹੀ ਬ੍ਰਹਿਮੀ ਬਣੀ ਪਰ ਜਦੋਂ ਸਾਡੇ ਸਾਹਮਣੇ ਅਜੇਹੇ ਸਬੂਤ ਮੌਜੂਦ ਹਨ ਕਿ ਭਾਰਤਵਾਸੀ ਈਸਵੀ ਸਦੀ ਤੋਂ ਇਕ ਹਜ਼ਾਰ ਵਰ੍ਹਾ ਪਹਿਲਾਂ ਲਿਖਤੀ ਹੁਨਰ ਤੋਂ ਜਾਣੂ ਸਨ ਤਾਂ ਇਨ੍ਹਾਂ ਵਿਦਵਾਨਾਂ ਦੀਆਂ ਖੋਜਾਂ ਨੂੰ ਜ਼ਰਾ ਸੰਭਲ ਕੇ ਵੀਚਾਰਨਾ ਪਵੇਗਾ।

ਬ੍ਰਹਿਮੀ ਲਿਪੀ ਭਾਰਤ ਦੀ ਜੰਮ ਹੈ, ਇਸ ਦਾ ਸਬੰਧ ਕਿਸੇ ਇਸ ਤੋਂ ਵੀ ਪਹਿਲੋਂ ਦੀ ਅਤੀ ਪ੍ਰਾਚੀਨ ਭਾਰਤੀ-ਲਿਪੀ ਨਾਲ ਹੈ ਤੇ ਇਹ ਹਿੰਦੁਸਤਾਨੀ ਦਿਮਾਗ ਦੀ ਹੀ ਸੁਤੰਤਰ ਕਾਢ ਹੈ। ਇਸ ਮਤ ਦੇ ਹਾਮੀ ਐਡਵਰਡ ਥਾਮਸ, ਪ੍ਰੋ. ਡਾਊਸਨ, ਜਨਰਲ ਕਨਿੰਘਮ ਤੇ ਸ੍ਰੀ ਗੌਰੀ ਸ਼ੰਕਰ



Sri Satguru Jagjit Singh Ji Elibrary NamdhariElibrary@gmail.com

ਹੀਰਾ ਚੰਦ ਓਝਾ ਆਦਿ ਵਿਦਵਾਨ ਹਨ।*

ਡਾ. ਜੀ.ਆਰ. ਹੰਟਰ ਨੇ ਹੜੱਪਾਂ ਤੇ ਮੋਹਿੰਜੋਦੜੋ ਦੇ ਥੇਹਾਂ ਵਿਚੋਂ ਮਿਲੀਆਂ ਪੁਰਾਣੀਆਂ ਮੋਹਰਾਂ ਸਿੱਕਿਆਂ ਤੇ ਹੋਰ ਚੀਜ਼ਾਂ ਉਤੇ ਪਈ ਲਿਖਤ ਦੇ ਆਧਾਰ ਤੇ ਉਸ ਜ਼ਮਾਨੇ ਦੀ ਲਿਪੀ ਸਬੰਧੀ ਇਕ ਖੋਜ-ਭਰੀ ਪੁਸਤਕ ਲਿਖੀ ਹੈ, ਜੋ ਕਿ ੧੯੩੪ ਵਿਚ ਲੰਡਨ ਤੋਂ ਛਪੀ, ਇਸ ਦਾ ਨਾਂ ਹੈ, 'The script of Harappa and Mohenjo daro and its Connection with other scripts'। ਇਸ ਪੁਸਤਕ ਵਿਚ ਡਾਕਟਰ ਸਾਹਿਬ ਨੇ ਸਿਧ ਕੀਤਾ ਹੈ ਕਿ' ਇਹ ਸਿੰਧੂ-ਪੰਜਾਬ ਸਭਿਅਤਾ ਸੁਮੇਰੀ ਸਭਿਅਤਾ ਦੀ ਸਮਕਾਲੀ ਹੈ। ਸੁਮੇਰੀ ਤੇ ਮਿਸਰੀ ਸਭਿਅਤਾ ਦੇ ਕਈ ਲਿਖਤੀ ਚਿੰਨ੍ਹ ਇਸ ਨਾਲ ਮਿਲਦੇ ਵੀ ਹਨ ਪਰ ਪੂਰੇ ਤੌਰ ਤੇ ਇਹ ਲਿਪੀ ਕਿਸੇ ਨਾਲ ਵੀ ਨਹੀਂ ਮਿਲਦੀ, ਬਿਲਕੁਲ ਵੱਖਰੀ ਹਸਤੀ ਰਖਦੀ ਹੈ। ਇਹ ਧੁਨੀ-ਲਿਪੀ (Phonetic script) ਸੀ, ਜੋ ਕਿ ੩੦੦੦ ਈ. ਪੂ. ਤੋਂ ਕਈ ਸਦੀਆਂ ਪਹਿਲਾਂ ਚਿਤ੍ਰ-ਲਿਪੀ ਤੇ ਭਾਵ-ਲਿਪੀ ਤੋਂ ਵਿਕਸਤ ਹੋਈ ਸੀ। ਇਸੇ-ਪੁਰਾਣੀ ਧੁਨੀ-ਲਿਪੀ ਤੋਂ ਬ੍ਰਹਿਮੀ, ਸਾਬੀ ਤੇ ਫਿਨੀਕੀ (ਹਿੰਦੀ ਵਪਾਰੀਆਂ ਦੀ ਆਵਾਜਾਈ ਨਾਲ) ਆਦਿ ਲਿਪੀਆਂ ਉਪਜੀਆ।'o

ਸੋ ਜੋ ਲੋਕ ਬ੍ਰਹਿਮੀ ਦਾ ਫਨੀਕੀ ਆਦਿ ਲਿਪੀਆਂ ਨਾਲ ਰਿਸ਼ਤਾ ਜੋੜਦੇ ਹਨ, ਉਹ ਗ਼ਲਤ ਨਹੀਂ, ਪਰ ਇਹ ਰਿਸ਼ਤਾ ਹੋਰਵੇਂ ਹੈ। ਉਹ ਇਹ ਕਿ ਸਾਮੀ ਲਿਪੀਆਂ ਦਾ ਮੂਲ ਵੀ ਬ੍ਰਹਮੀ ਵਾਂਗ ਸਿੰਧੂ-ਪੰਜਾਬ ਸਭਿਅਤਾ ਵੇਲੇ ਦੀ ਪੁਰਾਣੀ ਲਿਪੀ ਨਾਲ ਸਬੰਧਤ ਹੈ। ਡਾ. ਸਾਹਿਬ ਲਿਖਦੇ ਹਨ—

Indeed the entire Brahmi 'alphabet' is shown to be derived from the script of Mohenjodaro and Harappa. It is also shown that those scholars were not mistaken who connected Brahmi with the South Semitic and Phoenician scripts. For there is

---

*ਭਾਰਤੀਯ ਪ੍ਰਾਚੀਨ ਲਿਪੀ ਮਾਲਾ, ਪੰਨਾ ੨੭–੨੮

oG.R. Hunter, ਪੰਨਾ ੨੧



Sri Satguru Jagjit Singh Ji Elibrary NamdhariElibrary@gmail.com

much evidence to show that these also were derived from the script of Harappa and Mohenjodaro (which I have called Proto-Indian). It is thus seen that Proto-Indian forms, an important link in the history of the evolution of the albhabet from pictographic writing'. (Page I.

ਪ੍ਰੋ. Langdon ਨੇ ਵੀ ਇਸ ਕਿਤਾਬ ਦੇ ਮੁਖਬੰਧ ਵਿਚ ਇਹੋ ਰਾਇ ਜ਼ਾਹਰ ਕੀਤੀ ਹੈ ਕਿ ਬ੍ਰਹਿਮੀ ਮੋਹਿ ਜੋ ਦੜੋ ਵਾਲੀ ਲਿਪੀ ਤੋਂ ਪੈਦਾ ਹੋਈ। ਗੱਲ ਸਾਫ ਹੈ ਕਿ ਜੋ ਇਤਨੀ ਉਚੀ ਸਭਿਅਤਾ ਦੇ ਮਾਲਕ ਲੋਕ ਸਨ, ਆਖਰ ਉਹ ਲਿਪੀ ਕਲਾ ਤੋਂ ਜਾਣੂ ਹੀ ਸਨ। ਜਦੋਂ ਆਰੀਆਂ ਨਾਲ ਉਨ੍ਹਾਂ ਦੀ ਮੁੱਠ—ਭੇੜ ਹੋਈ ਤਾਂ ਆਰੀਆਂ ਉਨ੍ਹਾਂ ਦੀ ਪ੍ਰਭਤਾ ਨੂੰ ਚੋਟ ਜ਼ਰੂਰ ਤਕੜੀ ਮਾਰੀ ਪਰ ਇਸਦਾ ਇਹ ਮਤਲਬ ਨਹੀਂ ਕਿ ਉਨ੍ਹਾਂ ਦੇ ਤਮਾਮ ਹੁਨਰ, ਵਿਦਿਆ ਤੇ ਰਸਮ ਰਿਵਾਜ ਇਕ ਦਮ ਮਿਟ ਗਏ। ਸਗੋਂ ਬਹੁਤ ਸਾਰੀਆਂ ਗੱਲਾਂ ਆਰੀਆਂ ਨੇ ਉਨ੍ਹਾਂ ਪਾਸੋਂ ਸਿਖੀਆਂ ਅਤੇ ਆਪਣੇ ਆਪ ਨੂੰ ਤਰੱਕੀ ਦੇ ਮੈਦਾਨ ਵਿਚ ਅਗੇ ਵਧਾਇਆ। ਲਿਖਤ ਦਾ ਹੁਨਰ ਵੀ ਆਰੀਆਂ ਨੇ ਉਨ੍ਹਾਂ ਪੁਰਾਣੇ ਹਿੰਦ-ਵਾਸੀਆਂ ਤੋਂ ਹੀ ਸਿਖਿਆ, ਜੋ ਕਿ ਕਈ ਪੜਾਅ ਲੰਘ ਕੇ ਸਦੀਆਂ ਬਾਦ 'ਬ੍ਰਹਿਮੀ ਲਿਪੀ' ਦੀ ਸਟੇਜ ਉਤੇ ਪਹੁੰਚਿਆ। ਇਸ ਵਿਕਾਸ ਵਿਚ ਕਿਸੇ ਹੋਰ ਬਾਹਰਲੇ ਅਸਰ ਨੇ ਵੀ ਮਾੜਾ-ਮੋਟਾ ਹਿਸਾ ਪਾਇਆ ਹੋਵੇ, ਇਸ ਤੋਂ ਇਨਕਾਰੀ ਹੋਣ ਦੀ ਲੋੜ ਨਹੀਂ ਪਰ ਇਹ ਤਾਂ ਪੱਕੀ ਗੱਲ ਹੈ ਕਿ ਹਿੰਦ ਦੀ ਲਿਪੀ ਕਲਾ ਕਿਤੋਂ ਬਾਹਰੋਂ ਨਹੀਂ ਆਈ। ਮੋਢੀ ਇਸ ਦੇ ਜ਼ਰੂਰ ਅਣਾਰੀਅਨ ਸਨ ਤੇ ਇਸ ਨੂੰ ਮੁੜ ਆਪਣੇ ਤਰੀਕੇ ਨਾਲ ਪ੍ਰਫੁਲਤ ਤੇ ਪੂਰਨ ਕਰਨ ਵਾਲੇ ਆਰੀਆ ਹੀ ਸਨ। ਮਿ: ਟੇਲਰ ਦੇ ਸ਼ਬਦਾਂ ਵਿਚ 'ਜੇ ਸਾਮੀ ਲਿਪੀ ਮਨੁਖੀ ਖੋਪਰੀ ਦੀ ਹੱਡੀ ਦਾ ਢਾਂਚਾ ਹੀ ਹੈ ਤਾਂ ਆਰੀਆ-ਲਿਪੀ ਇਕ ਜੀਉਂਦੇ ਮਨੁਖ ਦਾ ਪੂਰਨ ਅਰੋਗ ਮੁਖੜਾ ਹੈ, ਜਿਸ ਵਿਚ ਦਿਲੀ ਵਲਵਲੇ, ਗੁੱਸੇ ਦੀ ਭੜਕਦੀ ਜੁਆਲਾ ਤੇ ਮਿਠੀ



Sri Satguru Jagjit Singh Ji Elibrary NamdhariElibrary@gmail.com

ਮੁਸਕਰਾਹਟ ਨੂੰ ਜ਼ਾਹਰ ਕਰਨ ਦੀ ਪੂਰੀ ਸਮਰੱਥਾ ਹੈ।'* ਅਜੇਹੀ ਪੂਰਨ ਲਿਪੀ ਦੁਨੀਆ ਵਿਚ ਸਭ ਤੋਂ ਪਹਿਲਾ ਸਾਹਿਤ ਉਪਜਾਉਣ ਵਾਲਿਆਂ ਹਿੰਦੀਆਂ ਰਚੀ।

ਇਹ ਠੀਕ ਹੈ ਕਿ ਬ੍ਰਹਿਮੀ ਦੀਆਂ ੫੦੦ ਈ. ਪੂਰਬ ਤੋਂ ਪਹਿਲਾਂ ਦੀਆਂ ਲਿਖਤਾਂ ਪਰਾਪਤ ਨਹੀਂ ਪਰ ਲਿਖਤਾਂ ਦੀ ਅਪ੍ਰਾਪਤੀ ਇਸ ਗੱਲ ਦਾ ਸਬੂਤ ਨਹੀਂ ਬਣਾਉਣਾ ਚਾਹੀਦਾ ਕਿ ਹਿੰਦ ਦੇ ਲੋਕ ਇਸ ਤੋਂ ਪਹਿਲਾਂ ਲਿਪੀ ਕਲਾ ਤੋਂ ਹੀ ਅਣਜਾਣ ਸਨ। ਪ੍ਰਾਚੀਨ ਵੇਦਕ ਕਾਲ ਦੇ ਸਾਹਿਤ ਵਿਚ ਭਾਂਤ ਭਾਂਤ ਦੀਆਂ ਬੋਲੀਆਂ ਦੇ ਮਿਲਦੇ ਨਮੂਨੇ ਵੀ ਇਸ ਗੱਲ ਦਾ ਪ੍ਰਮਾਣ ਹਨ ਕਿ ਲਿਪੀ ਦੀ ਤਜੌਰੀ ਵਿਚ ਹੀ ਇਨ੍ਹਾਂ ਦੀ ਸੰਭਾਲ ਹੋਈ, ਨਹੀਂ ਤਾਂ ਨਿਤ ਬਦਲਦੀ ਬੋਲੀ ਨੂੰ ਜ਼ਬਾਨੀ ਨਹੀਂ ਸੀ ਸੁਰੱਖਿਅਤ ਰਖਿਆ ਜਾ ਸਕਦਾ। ਕਵਿਤਾ ਤਾ ਸ਼ਾਇਦ ਜ਼ਬਾਨੀ ਕੰਠ ਕੀਤੀ ਜਾ ਸਕਦੀ ਸੀ ਪਰ ਉਪਨਿਸ਼ਦਾਂ ਜਿਹੇ ਵਡੇ ਵਡੇ ਪੁਰਾਣੇ ਵਾਰਤਕ ਗ੍ਰੰਥਾਂ ਦਾ ਜ਼ਬਾਨੀ ਰੱਟਾ ਲਾ ਕੇ ਕਾਇਮ ਰੱਖਣਾ ਔਖਾ ਕੰਮ ਸੀ। ਇਸ ਪ੍ਰਾਚੀਨ ਉਨਤ ਸਾਹਿਤ ਦੀ ਹੋਂਦ ਕਾਰਣ ਇਹ ਵੀ ਮੰਨਣਾ ਪਵੇਗਾ ਕਿ ਭਾਰਤੀ ਲੋਕ ਚਿਰੰਕਾਲ ਤੋਂ ਲਿਪੀ ਕਲਾ ਵਿਚ ਨਿਪੁਣ ਸਨ ਤੇ ਇਹ ਲਿਪੀ ਉਨ੍ਹਾਂ ਨੂੰ ਉਨ੍ਹਾਂ ਵਡਾਰੂਆ ਤੋਂ ਵਿਰਸੇ ਵਿਚ ਮਿਲੀ ਜੋ ਕਿ ਮੋਹਿ ਜੋ ਦੜੋ ਵਰਗੀ ਉਚੀ ਸਭਿਅਤਾ ਦੇ ਜਨਮ—ਦਾਤਾ ਸਨ।

ਪੁਰਾਣੇ ਲੋਕ ਸੋਨੇ, ਚਾਂਦੀ, ਤਾਂਬੇ ਆਦਿ ਧਾਤਾਂ, ਪੱਥਰਾਂ, ਫੱਟੀਆਂ, ਰੇਸ਼ਮੀ ਕਪੜਿਆਂ, ਚਮੜਿਆਂ ਤੇ ਜ਼ਿਆਦਾਤਰ ਭੋਜ-ਪੱਤ੍ਰਾਂ ਯਾ ਤਾੜ-ਪੱਤ੍ਰਾਂ ਤੇ ਲਿਖਿਆ ਕਰਦੇ ਸਨ। ਤਾੜ ਦਾ ਦਰਖਤ ਦੱਖਣੀ ਹਿੰਦ ਵਿਚ ਸਮੁੰਦਰੀ ਕੰਢਿਆਂ ਤੇ ਜ਼ਿਆਦਾ ਹੁੰਦਾ ਹੈ ਤੇ ਇਸ ਤੇ ਪੱਤੇ ਬਹੁਤ ਵਡੇ ਹੁੰਦੇ ਹਨ। ਇਸ ਨੂੰ ਇੰਚ ਤੋਂ ਚਾਰ ਇੰਚ ਤਕ ਚੌੜੀ ਪੱਟੀ ਕੱਟ ਕੇ ਵਰਤਿਆ ਜਾਂਦਾ ਸੀ ਤੇ ਵਰਤਣ ਤੋਂ ਪਹਿਲਾਂ ਸੁਕੇ ਪੱਤਿਆਂ ਨੂੰ ਪਾਣੀ ਵਿਚ ਭਿਉਂ ਕੇ, ਸੁਕਾ ਕੇ ਸੰਖ ਜਾ ਕਿਸੇ ਹੋਰ ਚਿਕਣੇ ਪੱਥਰ ਨਾਲ ਘੋਟ ਦਿਤਾ ਜਾਂਦਾ ਸੀ।

*ਹਿੰਦੀ ਵਿਸ਼ਵ ਭਾਰਤੀ, ਪੰਨਾ ੪੯੩



Sri Satguru Jagjit Singh Ji Elibrary NamdhariElibrary@gmail.com

ਇਸ ਉਤੇ ਦੂਜੀ ਸਦੀ ਦੀ ਲਿਖੀ ਇਕ ਪੁਰਾਣੀ ਲਿਖਤ ਮਿਲੀ ਹੈ।

ਭੂਰਜ ਬ੍ਰਿਛ ਹਿਮਾਲੀਆ ਦੇ ਪਹਾੜਾਂ ਵਿਚ ਜ਼ਿਆਦਾ ਹੁੰਦਾ ਹੈ, ਇਸੇ ਦੀ ਛਿੱਲ ਨੂੰ ਭੋਜ ਪੱਤਰ ਕਿਹਾ ਜਾਦਾ ਹੈ। ਐਲਬਰੂਨੀ (੧੦੩੦ ਈ.) ਨੇ ਲਿਖਿਆ ਹੈ ਕਿ ਉਤਰੀ ਹਿੰਦ ਦੇ ਲੋਕ ਤੂਜ਼ (ਭੋਜ) ਦੀ ਛਿੱਲ ਉਤੇ ਲਿਖਦੇ ਹਨ ਤੇ ਉਹ ਇਸ ਨੂੰ ਪਹਿਲੇ ਤੇਲ ਨਾਲ ਘੋਟ ਕੇ ਸੋਹਣਾ ਬਣਾ ਲੈਂਦੇ ਹਨ। ਭੋਜ–ਪੱਤ੍ਰ ਉਤੇ ਲਿਖੀਆਂ ਪੁਸਤਕਾਂ ਜ਼ਿਆਦਾ ਕਸ਼ਮੀਰ ਵਿਚੋਂ ਮਿਲੀਆਂ ਹਨ। ਸਭ ਤੋਂ ਪੁਰਾਣਾ ਖਰੋਸ਼ਠੀ ਲਿਪੀ ਵਿਚ ਭੋਜ-ਪੱਤਰ ਉਤੇ ਲਿਖਿਆ ਬੋਧੀ ਪੁਸਤਕ, 'ਧੰਮ ਪਦ' ਦਾ ਕੁਛ ਹਿਸਾ ਹੈ, ਇਹ ਖ਼ੁਤਾਨ ਤੋਂ ਮਿਲਿਆ ਸੀ ਜੋ ਸਤੂਪ ਦੇ ਪੱਥਰ ਹੇਠ ਰਹਿਣ ਕਰਕੇ ਬਚਿਆ ਰਿਹਾ। ਇਸ ਦਾ ਲਿਖਣ–ਕਾਲ ਦੂਜੀ ਜਾਂ ਤੀਜੀ ਸਦੀ ਅਨੁਮਾਨਿਆ ਗਿਆ ਹੈ।

ਇਹ ਤਾਂ ਇਤਿਹਾਸ ਤੋਂ ਭਲੀ ਭਾਂਤ ਪਰਗਟ ਹੈ ਕਿ ੧੦੫ਈ.ਵਿਚ ਪਹਿਲਾਂ ਚੀਨ ਵਾਲਿਆਂ ਕਾਗਜ਼ ਬਣਾਇਆ। ਹਿੰਦੁਸਤਾਨੀ ਤਾਂ ਲਿਖਣ ਲਈ ਬਾਰੀਕ ਕਪੜਾ ਹੀ ਵਰਤਦੇ ਸਨ ਜੇਹਾ ਕਿ ਯੂਨਾਨੀ ਸੈਨਾਪਤੀ ਨਿਆਰਕਸ ਨੇ (੩੨੫ ਈ. ਪੂ.) ਲਿਖਿਆ ਹੈ। ਕਾਗਜ਼ ਬਣਾਉਣ ਦਾ ਹੁਨਰ ਚੀਨੀਆਂ ੭੫੧ ਈ. ਤਕ ਲੁਕਾਈ ਰਖਿਆ। ਸਮਰਕੰਦ ਦੀ ਜੰਗ ਸਮੇਂ ਚੀਨੀ ਕੈਦੀਆਂ ਤੋਂ ਅਰਬਾਂ ਨੇ ਕਾਗਜ਼ ਬਣਾਉਣਾ ਸਿਖਿਆ ਤੇ ਫਿਰ ਮੁਸਲਮਾਨਾਂ ਨਾਲ ਹੀ ਇਹ ਹੁਨਰ ਹਿੰਦ ਆਇਆ।*

ਹਿੰਦ ਵਿਚ ਕਾਗਜ਼ ਉਤੇ ਲਿਖੀ ਸਭ ਤੋਂ ਪੁਰਾਣੀ ਪੋਥੀ੧੨੨੩-੨੪ ਦੀ ਲਿਖੀ ਲੱਭੀ ਹੈ। ਮਿ. ਵੇਵਰ ਨੂੰ ਮੱਧ ਏਸ਼ੀਆ (ਯਾਰਕੰਦ) ਤੋਂ ਹਿੰਦ ਦੀ ਗੁਪਤ ਲਿਪੀ ਵਿਚ ਲਿਖੇ ਚਾਰ ਪੁਸਤਕ ਮਿਲੇ ਸਨ, ਇਹ ਪੰਜਵੀਂ ਸਦੀ ਦੇ ਲਿਖੇ ਦੱਸੇ ਜਾਂਦੇ ਹਨ। ਕਾਲੀ ਸਿਆਹੀ ਨਾਲ ਲਿਖੇ ਹੋਏ ੩੦੦ ਈ. ਪੂਰਬ ਦੇ ਪੁਰਾਣੇ ਅੱਖਰ ਮਿਲੇ ਹਨ।†

ਇਹ ਪੁਰਾਣੇ ਸ਼ਿਲਾ ਲੇਖ, ਤਾੜ-ਪੱਤ੍ਰ ਤੇ ਭੋਜ-ਪੱਤ੍ਰਾਂ ਉਤੇ ਲਿਖੀਆਂ

---

*This Hindi & Devnagri, (Madan Gopal) P. 24
†ਭਾਰਤੀਯ ਪ੍ਰਾਚੀਨ ਲਿਪੀ ਮਾਲਾ, ਪੰਨਾ ੧੪੫



Sri Satguru Jagjit Singh Ji Elibrary NamdhariElibrary@gmail.com

ਪ੍ਰਾਚੀਨ ਲਿਖਤਾਂ ਇਸ ਗੱਲ ਨੂੰ ਸਪਸ਼ਟ ਕਰਨ ਲਈ ਨਿੱਗਰ ਪ੍ਰਮਾਣ ਹਨ ਕਿ ਭਾਰਤੀ ਲੋਕ ਲਿਪੀ ਦੇ ਹੁਨਰ ਵਿਚ ਚਿਰੰਕਾਲ ਤੋਂ ਕਮਾਲ ਰਖਦੇ ਆ ਰਹੇ ਸਨ ਤੇ ਇਨ੍ਹ ਨੇ ਆਪਣੀ ਵਿਦਿਆ ਨੂੰ ਸਦੀਆਂ ਤੋਂ ਲਿਪੀ ਰਚ ਕੇ ਕਮਾਇਆ ਹੋਇਆ ਸੀ। ਇਹੋ ਹੀ ਨਹੀਂ, ਇਹ ਲਿਖਣ ਦੇ ਸ਼ੌਕੀਨ ਲੋਕ ਢੇਰਾਂ ਦੇ ਢੇਰ ਪੋਥੀਆਂ ਲਿਖਦੇ ਤੇ ਧਰਮ-ਪ੍ਰਚਾਰ ਲਈ ਵੰਡ ਵੀ ਛਡਦੇ ਸਨ। ਸੱਤਵੀਂ ਸਦੀ ਵਿਚ ਚੀਨੀ ਯਾਤਰੂ ਹਿਊਨਸਾਂਗ ਵੀਹ ਘੋੜਿਆਂ ਉਤੇ ੬੫੭ ਪੁਸਤਕਾਂ ਲੱਦ ਕੇ ਲੈ ਗਿਆ ਸੀ ਤੇ ਇਵੇਂ ਹੀ ੬੫੫ ਈ: ਵਿਚ ਮੱਧ ਭਾਰਤ ਦਾ ਪੁੰਣੋਪਾਯ ਸਾਧੂ ਡੇਢ ਹਜ਼ਾਰ ਤੋਂ ਉਤੇ ਪੋਥੀਆਂ ਚੀਨ ਦੇਸ਼ ਨੂੰ ਪ੍ਰਚਾਰ ਲਈ ਲੈ ਗਿਆ ਸੀ।* ਜੇ ਇਤਨੀਆਂ ਕਿਤਾਬਾਂ ਲਿਖੀਆਂ ਜਾਂਦੀਆਂ ਸਨ; ਤਾਂ ਹੀ ਅਜੇਹਾ ਹੋਇਆ। ਉਸ ਸਮੇਂ ਪ੍ਰੈੱਸ ਤਾਂ ਸੀ ਨਹੀਂ ਕਿ ਇਕੋ ਦਾਬ ਨਾਲ ਲੱਖਾਂ ਕਿਤਾਬਾਂ ਤਿਆਰ ਕੀਤੀਆਂ ਜਾ ਸਕਦੀਆਂ। ਇਸ ਤੋਂ ਜ਼ਾਹਰ ਹੈ ਜਿਥੇ ਲਿਖਣ ਦਾ ਕਮਾਲ ਹਾਸਲ ਸੀ, ਉਥੇ ਸ਼ੌਕ ਵੀ ਬਹੁਤ ਸੀ। ਵਿਹਲ ਤੇ ਸੁਖ ਸ਼ਾਂਤੀ ਕਰਕੇ ਅਜੇਹੇ ਕੋਮਲ ਹੁਨਰ ਚੰਗੀ ਸਫਲਤਾ ਤੇ ਪੁਜੇ ਹੋਏ ਸਨ।

ਛਾਪਾਖਾਨਾ ਨ ਹੋਣ ਕਰਕੇ ਇਕਸਾਰਤਾ ਰੱਖਣੀ ਤਾਂ ਔਖੀ ਸੀ। ਇਸੇ ਲਈ ਇਕੋ ਬ੍ਰਹਿਮੀ ਲਿਪੀ ਦੀ ਲਿਖਾਈ ਵਿਚ ਵੱਖ ਵੱਖ ਦੇਸ ਦੇ ਹਿਸਿਆਂ ਵਿਚ ਭਿੰਨ ਭੇਦ ਵਧਦਾ ਗਿਆ ਜੋ ਸਦੀਆਂ ਬਾਦ ਅੱਡ ਅੱਡ ਲਿਪੀਆਂ ਦੇ ਰੂਪ ਵਿਚ ਮੂਰਤੀਮਾਨ ਹੋਇਆ। ਅੱਖਰਾਂ ਵਿਚ ਫ਼ਰਕ ਪੈਣ ਦੇ ਮੋਟੇ ਮੋਟੇ ਇਹ ਕਾਰਣ ਆਖੇ ਜਾ ਸਕਦੇ ਹਨ—

੧ ਹਰ ਲਿਖਾਰੀ ਦਾ ਅੱਖਰਾਂ ਨੂੰ ਸੋਹਣਾ ਬਣਾਉਣ ਦਾ ਸ਼ੌਕ।
੨ ਹੌਲੀ ਹੌਲੀ ਜਾਂ ਸਮੇਂ ਦੀ ਬੱਚਤ ਲਈ ਕਾਹਲੀ ਲਿਖਣਾ।
੩ ਅੱਖਰਾਂ ਦੇ ਸਿਰਾਂ ਉਤੇ ਲਕੀਰ ਲਾਉਣੀ ਯਾ ਨਾ ਲਾਉਣੀ।
੪ ਕਲਮ ਚੁਕੇ ਜਾਂ ਬਿਨਾਂ ਚੁਕੇ ਹੀ ਲਿਖੀ ਜਾਣਾ।
੫ ਜਿਸ ਚੀਜ਼ ਉਤੇ ਲਿਖਿਆ ਜਾਂਦਾ ਸੀ, ਉਸ ਦਾ ਅਸਰ। ਜਿਵੇਂ

*ਭਾ: ਪ੍ਰਾ. ਲਿ. ਮਾਲਾ ਪੰਨਾ—੧੬



Sri Satguru Jagjit Singh Ji Elibrary NamdhariElibrary@gmail.com

ਭੋਜ-ਪੱਤਰਾਂ ਉਤੇ ਗੋਲ ਲੀਕੋ ਚੰਗੀਆਂ ਪੈਂਦੀਆਂ ਸਨ ਤੇ ਸਿੱਧੀਆਂ ਘੱਟ। ਇਸੇ ਤਰ੍ਹਾਂ ਧਾਤਾਂ, ਪੱਥਰਾਂ ਤੇ ਖੱਲਾਂ ਆਦਿ ਉਤੇ ਲਿਖਾਈ ਕਰਨ ਦਾ ਅਸਰ ਭਿੰਨ ਭਿੰਨ ਪੈਂਦਾ ਸੀ।

੬ ਹਰ ਲਿਖਾਰੀ ਦਾ ਨਿਜੀ ਪ੍ਰਭਾਵ ਤੇ ਆਪਣੀ ਨਵੀਂ ਕਰਮੀਕਿ ਛਾਂਟਣਾ।

ਇਹ ਗੱਲਾਂ ਸਨ ਜਿਨ੍ਹਾਂ ਇਕੋ ਬ੍ਰਹਿਮੀ ਦੇ ਦੇਸ-ਭੇਦ ਨਾਲ ਕਈ ਰੂਪ ਬਣਾਏ। ਬ੍ਰਹਿਮੀ ਬਾਦ ਕੁਝ ਅਰਸਾ ਗੁਪਤ ਰਾਜਿਆਂ ਦੇ ਸਮੇਂ 'ਗੁਪਤ ਲਿਪੀ' ਚਲਦੀ ਰਹੀ ਤੇ ਛੇਵੀਂ ਤੋਂ ਨੌਂਵੀਂ ਸਦੀ ਤਕ 'ਕੁਟਿਲ ਲਿਪੀ' ਦਾ ਰਿਵਾਜ ਰਿਹਾ। ਫਿਰ ੧੦ਵੀਂ ਸਦੀ ਦੇ ਲਾਗੇ ਚਾਗੇ ਅੱਡ ਅੱਡ ਸੂਬਿਆਂ ਵਿਚ ਸਾਡੀਆਂ ਵਰਤਮਾਨ ਲਿਪੀਆਂ ਵਿਕਸਤ ਹੋਈਆਂ ਤੇ ਇਸੇ ਸਮੇਂ ਹੀ ਦੇਵਨਾਗਰੀ ਨੇ ਯੂ. ਪੀ., ਸੀ. ਪੀ., ਮੱਧ ਭਾਰਤ ਤੇ ਰਾਜਸਥਾਨ ਵਿਚ ਆਪਣਾ ਨਿਵੇਕਲਾ ਰੂਪ ਧਾਰ ਕੇ ਆਰੰਭਕ ਕਦਮ ਟਿਕਾਏ।

ਦਸਵੀਂ ਸਦੀ ਤੋਂ ਪਹਿਲਾਂ ਦੀ ਨਾਗਰੀ ਦੀ ਕੋਈ ਲਿਖ਼ਤ ਨਹੀਂ ਮਿਲਦੀ, ਪਹਿਲੇ ਸੰਸਕ੍ਰਿਤ ਪ੍ਰਾਕ੍ਰਿਤ, ਪਾਲੀ ਆਦਿ ਲਿਖਣ ਲਈ ਬ੍ਰਹਿਮੀ, ਖਰੋਸ਼ਟੀ, ਗੁਪਤ ਤੇ ਕੁਟਿਲ ਆਦਿ ਲਿਪੀਆਂ ਹੀ ਵਰਤੀਆਂ ਜਾਂਦੀਆਂ ਸਨ ਯਾ ਫਿਰ ਦੇਸ-ਭੇਦ ਨਾਲ ਨਾਗਰੀ, ਸ਼ਾਰਦਾ, ਬੰਗਲਾ, ਪਸ਼ਚਮੀ, ਮਧ ਪ੍ਰਦੇਸੀ, ਤੈਲਗੂ, ਕੰਨੜੀ, ਕਾਲਿੰਗੀ, ਤਾਮਲ ਤੇ ਵਟੇਲਤੂ ਆਦਿ ਦੇ ਪੁਰਾਣੇ ਰੂਪਾਂ ਦਾ ਵਰਤਾਰਾ ਸੀ। ੧੦੩੦ ਈ.ਵਿਚ ਐਲਬਰੂਨੀ*ਨੇ ਹਿੰਦ

*ਮਹਿਮੂਦ ਗਜ਼ਨਵੀ ਦੇ ਦਰਬਾਰ ਦੇ ਦੋ ਵਿਦਿਆ-ਰਤਨ ਸਨ, ਫਿਰਦੌਸੀ ਤੇ ਐਲਬਰੂਨੀ। ਅਬੂਰੇਹਾਨ ਮੁਹੰਮਦ ਐਲਬਰੂਨੀ ਦਾ ਜਨਮ ਸਤੰਬਰ ੯੭੩ ਈ. ਨੂੰ ਮਧ ਏਸ਼ੀਆ ਵਿਚ ਯੂਰਾਲ ਸਾਗਰ ਕੰਢੇ 'ਖੀਵ' ਨਾਮੀ ਥਾਂ ਤੇ ਹੋਇਆ। ਵਡਾ ਹੋ ਕੇ ਇਹ ਅਲੀ ਬਿਨ ਮਾਮੂਨ, ਵਾਲੀਏ ਖੁਵਾਰਜ਼ਮ ਪਾਸ ਰਿਹਾ; ਇਥੇ ਹੀ ਇਸ ਦਾ ਪਰਸਿਧ ਫਿਲਾਸਫਰ ਬੂ ਅਲੀ ਸੀਨਾ ਨਾਲ ਮੇਲ ਹੋਇਆ। ਜਦੋਂ ਮਹਿਮੂਦ ਗਜ਼ਨਵੀ ਨੇ ਖੁਵਾਰਜ਼ਮ ਦੀ ਸਲਤਨਤ ਜਿਤ ਕੇ ਆਪਣੇ ਅਧੀਨ ਕਰ ਲਈ ਤਾਂ ਐਲਬਰੂਨੀ ਨੂੰ ਗਜ਼ਨੀ ਲਿਆਂਦਾ ਗਿਆਂ, ਇਸ ਤੋਂ ਪਿਛੋਂ ਇਹ (੧੦੧੭ ਈ. ?) ਮਹਿਮੂਦ ਨਾਲ ਪੰਜਾਬ ਆਇਆ ਤੇ ਇਥੇ ਕਈ ਵਰ੍ਹੇ ਰਿਹਾ। ੧੦੩੦ ਈ. ਵਿਚ ਗਜ਼ਨੀ ਪਰਤਿਆ ਤੇ ਸਤੰਬਰ ੧੦੪੯ ਈ. ਵਿਚ ਉਥੇ ਹੀ ਦੇਹਾਂਤ ਹੋਇਆ।



Sri Satguru Jagjit Singh Ji Elibrary NamdhariElibrary@gmail.com

ਵਿਚ ਚਾਲੂ ਸਿਧਮਾਤ੍ਰਿਕਾ, ਨਾਗਰ, ਅਰਧ-ਨਾਗਰ, ਮਲਵਾਰੀ, ਸੈਂਧਵ, ਕਰਣਾਟੀ, ਅੰਧਰੀ, ਦ੍ਰਾਵੜੀ, ਗੌੜੀ (ਬੰਗਲਾ), ਲਾਟੀ (ਗੁਜਰਾਤੀ) ਤੇ ਭਿਖਛਕੀ ਆਦਿ ੧੧ ਲਿਪੀਆਂ ਦੀ ਗਿਣਤੀ ਕੀਤੀ ਹੈ। ਉਹ ਲਿਖਦਾ ਹੈ, 'ਰਵਾਇਤ ਹੈ ਕਿ ਹਿੰਦੂਆਂ ਦੀ ਵਰਣਮਾਲਾ ਪਹਿਲੇ ਲੋਪ ਹੋ ਗਈ ਸੀ ਯਾ ਭੁੱਲ ਚੁਕੀ ਸੀ, ਕਿਸੇ ਨੂੰ ਇਸ ਦੀ ਪ੍ਰਵਾਹ ਨਹੀਂ ਸੀ, ਪਿਛੋਂ ਵਿਆਸ ਪਾਰਾਸ਼ਰ ਨੇ ਪੰਜਾਹ ਅੱਖਰਾਂ ਦੀ ਵਰਣਮਾਲਾ ਫੇਰ ਲੱਭੀ। ਕਈ ਲੋਕ ਆਖਦੇ ਹਨ ਕਿ ਉਹਨਾਂ ਦੇ ਅੱਖਰਾਂ ਦੀ ਗਿਣਤੀ ਪਹਿਲੇ ਤਾਂ ਥੋੜੀ ਹੁੰਦੀ ਸੀ ਪਰ ਹੌਲੀ ਹੌਲੀ ਵਧਦੀ ਗਈ। ਇਹ ਸੰਭਵ ਹੈ, ਸਗੋਂ ਮੈਂ ਅਜੇਹਾ ਹੋਣਾ ਜ਼ਰੂਰੀ ਸਮਝਦਾ ਹਾਂ। ਯੂਨਾਨੀ ਵਰਣਮਾਲਾ ਪਹਿਲੇ ੧੬ ਅੱਖਰਾਂ ਦੀ ਬਣੀ ਸੀ, ਫਿਰ ਵੀਹ ਤੇ ਹੋਰ ਪਿਛੋਂ ਸੁਕਰਾਤ ਵੇਲੇ ੨੪ ਅੱਖਰਾਂ ਦੀ ਹੋ ਗਈ ਸੀ।

ਹਿੰਦੂਆਂ ਦੀ ਵਰਣਮਾਲਾ ਦੇ ਅੱਖਰ ਬਾਹਲੇ ਹੋਣ ਦੇ ਦੋ ਸਬੱਬ ਹਨ, ਇਕ ਤਾਂ ਉਹ ਹਰ ਅੱਖਰ ਲਈ ਜਿਸਦੇ ਪਿਛੇ ਲਗ ਮਾਤਰ ਆਉਂਦੀ ਹੈ, ਵਖਰਾ ਚਿੰਨ੍ਹ ਮੁਕੱਰਰ ਕਰਦੇ ਹਨ। ਦੂਜੇ ਹਿੰਦ ਦੀ ਬੋਲੀ ਵਿਚ ਵਿਅੰਜਨ ਅੱਖਰ ਇਤਨੇ ਹਨ ਜਿਤਨੇ ਕਿਸੇ ਹੋਰ ਬੋਲੀ ਵਿਚ ਨਹੀਂ ਇਨ੍ਹਾਂ ਨੂੰ ਅਸੀਂ ਬੁਲਾ ਵੀ ਨਹੀਂ ਸਕਦੇ ਤੇ ਨ ਹੀ ਇਨ੍ਹਾਂ ਦਾ ਦੂਜੀਆਂ ਆਵਾਜ਼ਾਂ ਨਾਲੋਂ ਫਰਕ ਕਰ ਸਕਦੇ ਹਾਂ।

ਹਿੰਦੂ, ਯੂਨਾਨੀਆਂ ਵਾਂਗ ਖੱਬਿਓਂ ਸੱਜੇ ਨੂੰ ਲਿਖਦੇ ਹਨ ਤੇ ਪਾਲ ਦੇ

---

—ਇਕ ਵਿਦਵਾਨ ਦੇ ਸ਼ਬਦਾਂ ਵਿਚ 'ਐਲਬਰੂਨੀ ਦੀ ਕਲਮ ਕਦੀ ਹਥੋਂ ਬਾਹਰ ਨਹੀਂ ਸੀ ਰਹਿੰਦੀ ਤੇ ਉਸ ਦੀਆਂ ਨਜ਼ਰਾਂ ਕਦੀ ਪੋਥੀ ਤੋਂ ਬਾਹਰ ਨਹੀਂ ਸੀ ਜਾਂਦੀਆਂ।' ਉਸ ਦੀਆਂ ੧੧੪ ਪੁਸਤਕਾਂ ਲਿਖੀਆਂ ਦਸੀਆਂ ਜਾਂਦੀਆਂ ਹਨ ਜਿਨ੍ਹਾਂ ਵਿਚੋਂ 'ਅਸਰੁਲ ਬਾਕੀ' ਕਾਨੂੰਨੇ ਮਸਊਦੀ ਤੇ 'ਤਹਿਕੀਕੁਲ ਹਿੰਦ' ਜ਼ਿਆਦਾ ਮਸ਼ਹੂਰ ਹਨ। 'ਅਸਰੁਲ ਬਾਕੀ', ਵਿਚ ਏਸ਼ੀਆ ਅਫਰੀਕਾ ਤੇ ਯੂਰਪ ਦੇ ਭੂਗੋਲਕ ਅਤੇ ਇਤਹਾਸਕ ਸਮਾਚਾਰ ਹਨ, 'ਕਾਨੂੰਨੇ ਮਸਊਦੀ' ਇਕ ਤਰ੍ਹਾਂ ਭੂਗੋਲ ਖਗੋਲ ਦਾ ਮਹਾਂ ਕੋਸ਼ ਹੈ। 'ਤਹਿਕੀਕੁਲ ਹਿੰਦ' ਵਿਚ ੭ਵੀਂ ਤੋਂ ੧੧ਵੀਂ ਸਦੀ ਤਕ ਦੇ ਹਿੰਦ ਦੇ ਹਾਲਾਤ ਹਨ।

ਡਾ: ਸਚਾਯੂ ਨੇ ੧੮੧੮ ਵਿਚ ਇਸ ਦਾ ਅੰਗਰੇਜ਼ੀ ਉਲਥਾ ਕੀਤਾ ਤੇ ਹੁਣ ਇਸ ਦੇ ਹਿੰਦੀ, ਉਰਦੂ ਤਰਜਮੇ ਵੀ ਮਿਲਦੇ ਹਨ।



Sri Satguru Jagjit Singh Ji Elibrary NamdhariElibrary@gmail.com

ਹੇਠਾਂ ਲਿਖਦੇ ਹਨ। ਹਰ ਅੱਖਰ ਦੇ ਸਿਰ ਉਪਰ ਲੀਕ ਹੁੰਦੀ ਹੈ ਜਿਸ ਨਾਲ ਅੱਖਰ ਹੇਠਾਂ ਵਲ ਲਟਕਾਇਆ ਦਿਸਦਾ ਹੈ, ਲਕੀਰ ਤੋਂ ਉਪਰ ਖਾਲੀ ਲਗਾਂ ਮਾਤ੍ਰਾਂ ਹੁੰਦੀਆਂ ਹਨ।'*

ਫਿਰ ਇਹੋ ਲੇਖਕ ਲਿਖਦਾ ਹੈ, 'ਹਿੰਦੂ ਆਪਣੀ ਵਰਣਮਾਲਾ ਦੇ ਅੱਖਰਾਂ ਨੂੰ ਅੰਕਾਂ ਦੀ ਥਾਂ ਕੰਮ ਵਿਚ ਨਹੀਂ,ਲਿਆਉਂਦੇ ਜਿਵੇਂ ਕਿ ਹਿਬਰੂ ਵਰਣਮਾਲਾ ਦੀ ਤਰਤੀਬ ਨਾਲ ਅਸੀਂ ਅਰਬੀ ਅੱਖਰਾਂ ਨੂੰ ਕੰਮ ਵਿਚ ਲਿਆਉਂਦੇ ਹਾਂ। ਹਿੰਦ ਵਿਚ ਜਿਵੇਂ ਅਲੱਗ ਅਲੱਗ ਇਲਾਕਿਆਂ ਦੇ ਅੱਖਰਾਂ ਦੀਆਂ ਸ਼ਕਲਾਂ ਅੱਡ ਅੱਡ ਹਨ, ਤਿਵੇਂ ਹੀ ਗਿਣਤੀ ਦਸਣ ਵਾਲੇ ਹਿੰਦਸਿਆਂ ਦੀਆਂ ਸ਼ਕਲਾਂ ਵੀ ਅੱਡ ਅੱਡ ਹਨ, ਜਿਨ੍ਹਾਂ ਨੂੰ ਅੰਕ ਕਿਹਾ ਜਾਂਦਾ ਹੈ।

ਜੋ ਹਿੰਦਸੇ ਅਸੀਂ ਵਰਤਦੇ ਹਾਂ, ਇਹ ਹਿੰਦੂਆਂ ਦੇ ਸਭ ਤੋਂ ਸੋਹਣੇ ਅੰਕਾਂ ਤੋਂ ਹੀ ਲਏ ਗਏ ਹਨ। ਜਿਨ੍ਹਾਂ ਅੱਡ ਅੱਡ ਕੌਮਾਂ ਨਾਲ ਮੇਰਾ ਵਾਹ ਪਿਆ, ਮੈਂ ਉਨ੍ਹਾਂ ਦੀਆਂ ਜ਼ਬਾਨਾਂ ਦੇ ਗਿਣਤੀ-ਵਾਚਕ ਤਰਤੀਬੇ ਨਾਮਾਂ-(ਇਕਾਈ, ਦਹਾਈ, ਸੈਂਕੜਾ)-ਆਦਿ ਦਾ ਅਧਿਐਨ ਕੀਤਾ ਹੈ, ਜਿਸ ਤੋਂ ਮਾਲੂਮ ਹੁੰਦਾ ਹੈ ਕਿ ਕੋਈ ਵੀ ਕੌਮ ਹਜ਼ਾਰ ਤੋਂ ਅਗੇ ਗਿਣਨਾ ਨਹੀਂ ਜਾਣਦੀ। ਅਰਬ ਲੋਕ ਵੀ ਹਜ਼ਾਰ ਤਕ ਹੀ (ਨਾਮ) ਜਾਣਦੇ ਹਨ, ਇਸ ਮਜ਼ਮੂਨ ਉਤੇ ਮੈਂ ਇਕ ਅੱਡ ਕਿਤਾਬ ਲਿਖੀ ਹੈ। ਆਪਣੀ ਗਿਣਤੀ ਵਿਚ ਜੋ ਹਜ਼ਾਰ ਤੋਂ ਵਧ ਗਿਣਨਾ ਜਾਣਦੇ ਹਨ, ਉਹ ਹਿੰਦ-ਵਾਸੀ ਹਨ, ਜੋ ਕਿ ਗਿਣਤੀ ਵਾਚਕ ਨੰਬਰ ਨੂੰ ੨੮ਵੇਂ ਥਾਂ ਤਕ ਲੈ ਜਾਂਦੇ ਹਨ ਤੇ ਇਸ ਨੂੰ ਉਹ 'ਪਰਾਰਧ ਕਹਿੰਦੇ ਹਨ।'**

ਐਲਬਰੂਨੀ ਜੇਹੇ ਬਿਦੇਸੀ ਵਿਦਵਾਨ ਦੀ ਇਤਨੀ ਲੰਮੀ ਚੌੜੀ ਰਾਇ ਦੇਣ ਤੋਂ ਸਾਡਾ ਮਤਲਬ ਇਤਨਾ ਹੀ ਹੈ ਕਿ ਹਿੰਦੁਸਤਾਨ ਦੇ ਲੋਕ ਲਿਪੀ

---

* ਗੁਰਮੁਖੀ ਦੇ ਜਨਮ ਪਰ ਵਿਚਾਰ (ਜੀ.ਬੀ.ਸਿੰਘ) ਪੰਨਾਂ ੬. ਐਡੀਸ਼ਨ (੧੬੧੪)
** ਭਾ. ਪ੍ਰਾਚੀਨ ਲਿਪੀ ਮਾਲਾ, ਪੰਨਾ ੧੧੬,ਕਿਤਾਬੁਲ ਹਿੰਦ ਪੰਨਾ ੨੨੩-੨੨੭
(ਉਲਥਾਕਾਰ ਸਯਦ ਅਸਗ਼ਰਅਲੀ. ਅੰਜਮਨਿ ਤਰੱਕੀ ਉਰਦੂ ਦਿਲੀ)



Sri Satguru Jagjit Singh Ji Elibrary NamdhariElibrary@gmail.com

ਦੇ ਹੁਨਰ ਅਤੇ ਅੰਕਾਂ ਆਦਿ ਵਿਚ ਭਲੀ ਭਾਂਤ ਸਿਆਣੇ ਸਨ ਅਤੇ ੧੧ਵੀਂ ਸਦੀ ਤਕ ਇਥੇ ਕਿਤਨੀਆਂ ਹੀ ਲਿਪੀਆਂ ਪ੍ਰਚਲਤ ਹੋ ਚੁਕੀਆਂ ਸਨ। ਜਦੋਂ ਅਸੀ ਦੇਖਦੇ ਹਾਂ ਕਿ ਦਸਵੀਂ, ਗਿਆਰ੍ਹਵੀਂ ਸਦੀ ਵਿਚ ਸਾਡੀਆਂ ਵਰਤਮਾਨ ਪ੍ਰਾਂਤਕ ਬੋਲੀਆਂ ਨਿਖਾਰ ਲੈ ਰਹੀਆਂ ਸਨ, ਜ਼ਰੂਰੀ ਸੀ ਕਿ ਇਨ੍ਹਾਂ ਵੱਖ ਵੱਖ ਬੋਲੀਆਂ ਦੇ ਲਿਖਣ ਲਈ ਦੇਸ-ਭੇਦ ਨਾਲ ਲਿਪੀਆਂ ਵੀ ਅੱਡ ਅੱਡ ਚਲਦੀਆਂ ਤੇ ਠੀਕ ਅਜਿਹਾ ਹੀ ਹੋਇਆ। ਉਨ੍ਹਾਂ ਬ੍ਰਹਮੀ ਦੀਆਂ ਧੀਆਂ-ਪ੍ਰਾਚੀਨ ਲਿਪੀਆਂ ਤੋਂ ਹੀ ਸਾਡੀਆਂ ਹੁਣ ਦੀਆਂ ਲਿਪੀਆਂ ਵਿਕਸੀਆਂ। ਹੁਣ ਅਸੀਂ ਵਰਤਮਾਨ ਹਿੰਦ ਵਿਚ ਵਰਤੀਂਦੀਆਂ ਲਿਪੀਆਂ ਦਾ ਸੰਖੇਪ ਜੇਹਾ ਜ਼ਿਕਰ ਕਰਨਾ ਜ਼ਰੂਰੀ ਸਮਝਦੇ ਹਾਂ।

੧ ਬੰਗਲਾ–ਇਹ ਬੰਗਾਲ ਦੀ ਲਿਪੀ ਹੈ, ਇਸੇ ਦਾ ਇਕ ਰੂਪ ਅਸਾਮ ਵਿਚ ਚਾਲੂ ਹੈ। ਮਿਥਲਾ ਦੇ ਬ੍ਰਾਹਮਣਾਂ ਵਿਚ ਵੀ ਇਸੇ ਦੇ ਜ਼ਰਾ ਬਦਲਵੇਂ ਰੂਪ ਦੀ ਵਰਤੋਂ ਹੈ।

੨ ਉੜੀਆ–ਉੜੀਸਾ ਵਿਚ ਵਰਤੀਂਦੀ ਲਿਪੀ ਹੈ ਤੇ ਬੰਗਲਾ ਨਾਲ ਕਾਫੀ ਮਿਲਦੀ ਜੁਲਦੀ ਹੈ।

੩ ਕੈਥੀ–ਕਾਇਸਥ-ਮੁਨਸ਼ੀਆਂ ਦੇ ਵਰਤਣ ਕਰਕੇ ਇਸ ਦਾ ਨਾਂ 'ਕੈਥੀ' ਪੈ ਗਿਆ ਤੇ ਬਿਹਾਰ ਦੇ ਜਨ-ਸਾਧਾਰਣ ਵਿਚ ਇਸ ਦੀ ਆਮ ਵਰਤੋਂ ਹੈ। ਇਸੇ ਕਰਕੇ ਇਸ ਨੂੰ ਕਈ ਵਾਰ 'ਬਿਹਾਰੀ' ਵੀ ਆਖ ਦਿਤਾ ਜਾਂਦਾ ਹੈ।

੪ ਦੇਵ ਨਾਗਰੀ–ਕਿਸੇ ਸਮੇਂ ਮੱਧ ਭਾਰਤ ਦੇ ਉਜੈਨ ਨਗਰ ਨੂੰ 'ਦੇਵ ਨਗਰ' ਕਿਹਾ ਜਾਂਦਾ ਸੀ ਤੇ ਇਹ ਬ੍ਰਾਹਮਣੀ ਸਭਿਅਤਾ ਅਤੇ ਵਿਦਿਆ ਦਾ ਗੜ੍ਹ ਸੀ। ਇਸ ਇਲਾਕੇ ਵਿਚ ਵਰਤੀ ਜਾਣ ਵਾਲੀ ਲਿਪੀ ਦਾ ਨਾਂ 'ਦੇਵਨਾਗਰੀ' ਪਿਆ ਤੇ ਇਸ ਵਿਚ ਸ਼ਾਸਤ੍ਰ ਲਿਖੇ ਜਾਣ ਕਰ ਕੇ ਪਿਛੋਂ ਇਹੋ 'ਸ਼ਾਸਤ੍ਰੀ' ਕਹੀ ਜਾਣ ਲੱਗੀ। ਕਈ ਵਿਦਵਾਨਾਂ ਦਾ ਵੀਚਾਰ ਹੈ ਕਿ ਪੂਜਾ ਕਰਨ ਵੇਲੇ, ਜੋ ਦੇਵਤਿਆਂ ਦੇ ਸੰਕੇਤਕ-ਚਿੰਨ੍ਹ ਉਲੀਕੇ ਜਾਂਦੇ ਸਨ



Sri Satguru Jagjit Singh Ji Elibrary NamdhariElibrary@gmail.com

ਉਸ ਰੇਖਾ-ਚਿਤ੍ਰ ਨੂੰ 'ਦੇਵ ਨਗਰ' ਆਖਿਆ ਜਾਂਦਾ ਸੀ। ਇਸੇ ਤੋਂ ਵਿਕਾਸ ਕਰਕੇ ਦੇਵ ਨਾਗਰੀ ਬਣੀ * ਯੂ. ਪੀ., ਤੋਂ ਚਲ ਕੇ ਬਿਹਾਰ ਤਕ ਇਸ ਦਾ ਵਰਤਾਰਾ ਹੈ ਤੇ ਹੁਣ ਤਾਂ ਰਾਸ਼ਟਰ-ਭਾਸ਼ਾ ਹਿੰਦੀ ਦੀ ਲਿਪੀ ਹੋਣ ਕਾਰਣ ਇਹ ਦੇਸ ਭਰ ਵਿਚ ਵਿਆਪਕ ਹੋ ਰਹੀ ਹੈ।

੫ ਗੁਰਮੁਖੀ—ਪੰਜਾਬ ਦੀ ਪ੍ਰਧਾਨ ਲਿਪੀ ਹੈ ਜੋ ਪੁਰਾਣੀ ਸ਼ਾਰਦਾ ਤੇ ਟਾਕਰੀ ਨਾਲ ਰਲਦੀ ਹੈ। ਇਸ ਦਾ ਜ਼ਿਕਰ ਅਗੇ ਕਰਾਂਗੇ।

੬ ਮੋੜੀ—ਮਰਾਠਾ ਦੇਸ ਦੀ ਲਿਪੀ ਹੈ, ਸਿਰ ਤੇ ਲੰਮੀ ਲੀਕ ਖਿਚ ਕੇ ਲਿਖੀ ਜਾਂਦੀ ਹੈ।

੭ ਗੁਜਰਾਤੀ—ਗੁਜਰਾਤ ਕਾਠੀਆਵਾੜ ਤੇ ਕੱਛ ਵਿਚ ਇਸ ਦਾ ਪ੍ਰਚਾਰ ਹੈ ਪਹਿਲਾਂ ਸਿਰ ਉਤੇ ਲਕੀਰ ਖਿਚੀ ਜਾਂਦੀ ਸੀ, ਹੁਣ ਟਾਈਪ ਵਿਚ ਇਹ ਲਕੀਰ ਛੱਡ ਦਿਤੀ ਗਈ ਹੈ।

੮ ਤੇਲਗੂ—ਤਿਲੰਗਾਨਾ ਦੀ ਲਿਪੀ ਹੈ, ਮਦਰਾਸ ਪ੍ਰਾਂਤ ਦੇ ਪੂਰਬੀ ਸਮੁੰਦਰੀ ਕੰਢੇ, ਹੈਦਰਾਬਾਦ ਦੇ ਪੂਰਬੀ ਤੇ ਦੱਖਣੀ ਭਾਗ ਅਤੇ ਮੱਧ ਪ੍ਰਦੇਸ਼ ਦੇ ਦੱਖਣੀ ਹਿਸੇ ਵਿਚ ਇਸ ਦੀ ਵਰਤੋਂ ਹੈ।

੯ ਤਾਮਲ—ਤਾਮਲ ਨਾਦ ਦੀ ਲਿਪੀ ਹੈ, ਇਸ ਦਾ ਪ੍ਰਚਾਰ ਮਦਰਾਸ ਦੇ ਉਪਰਲੇ ਹਿਸੇ, ਦੱਖਣੀ ਪੂਰਬੀ ਭਾਗ ਆਰਕਟ, ਤ੍ਰਿਚਨਾਪਲੀ, ਤੰਜੋਰ, ਮਦਰਾ ਤੇ ਤ੍ਰਾਵਣਕੋਰ ਆਦਿ ਦੇ ਹੇਠਲੇ ਹਿਸੇ ਵਿਚ ਹੈ।

੧੦ ਮਲਿਆਲਮ-ਕੇਰਲ ਪ੍ਰਾਂਤ ਦੀ ਲਿਪੀ ਹੈ, ਮਾਲਾਬਾਰ, ਕੋਚੀਨ ਤੇ ਟ੍ਰਾਵਣਕੋਰ ਵਿਚ ਇਸ ਦਾ ਪ੍ਰਚਾਰ ਹੈ। ਦਰਅਸਲ ਇਹ 'ਗ੍ਰੰਥ ਲਿਪੀ' ਦਾ ਹੀ ਇਕ ਘੜੀਸਵਾਂ ਰੂਪ ਹੈ।

੧੧ ਤੁਲੂ—ਇਹ ਮਲਿਆਲਮ ਦਾ ਹੀ ਇਕ ਰੂਪ ਹੈ, ਇਸ ਦੀ ਵਰਤੋਂ ਦੱਖਣੀ ਕੰਨੜ ਦੇਸ ਵਿਚ ਸੰਸਕ੍ਰਿਤ ਲਿਖਣ ਲਈ ਕੀਤੀ ਜਾਂਦੀ ਹੈ ਸੀ।

*ਹਿੰਦੀ ਸ਼ਬਦ ਸਾਗਰ, ਪੰਨਾ ੧੬੨੪



Sri Satguru Jagjit Singh Ji Elibrary NamdhariElibrary@gmail.com

੧੨ ਕੰਨੜ—ਇਹ ਕਰਨਾਟਕ ਦੀ ਲਿਪੀ ਹੈ। ਮੈਸੂਰ, ਕੁਰਗ, ਨੀਲ ਗਿਰੀ ਅਤੇ ਬੰਬਈ ਪ੍ਰਾਂਤ ਦੇ ਦੱਖਣੀ ਕੋਨੇ ਵਿਚ ਇਸ ਦੀ ਵਰਤੋਂ ਹੈ।

੧੩ ਗ੍ਰੰਥ ਲਿਪੀ—ਤਾਮਲ ਵਾਲੇ ਖਿੱਤੇ ਵਿਚ ਆਮ ਤੌਰ ਤੇ ਇਹ ਲਿਪੀ ਸੰਸਕ੍ਰਿਤ ਗ੍ਰੰਥ ਲਿਖਣ ਲਈ ਵਰਤੀ ਜਾਂਦੀ ਹੈ।*

੧੪ ਉਰਦੂ—ਹਿੰਦੀ ਵਿਚ ਇਹ ਇਕੋ ਇਕ ਸੱਜੇ ਤੋਂ ਖੱਬੇ ਨੂੰ ਚਲਣ ਵਾਲੀ ਲਿਪੀ ਹੈ। ਇਸ ਦਾ ਨਿਕਾਸ ਫਾਰਸੀ ਲਿਪੀ ਤੋਂ ਹੋਇਆ ਤੇ ਮੁਸਲਮਾਨਾਂ ਇਸ ਦੀ ਵਰਤੋਂ ਚਲਾਈ। ਅੰਗਰੇਜ਼ੀ ਸਰਕਾਰ ਨੇ ਇਸ ਨੂੰ ਦਫਤਰੀ ਵਰਤੋਂ ਵਿਚ ਲਿਆ ਕੇ ਖ਼ੂਬ ਪ੍ਰਚਾਰਿਆ। ਅਜ ਵੀ ਹਿੰਦ ਵਿਚ ਦੇਵਨਾਗਰੀ ਨੂੰ ਛੱਡ ਕੇ ਇਸ ਦੀ ਵਰਤੋਂ ਬਾਕੀ ਲਿਪੀਆਂ ਨਾਲੋਂ ਕਿਤੇ ਵਧ ਹੈ। ਪਾਕਿਸਤਾਨ ਦੀ ਤਾਂ ਇਹ ਹੈ ਹੀ ਮਲਕਾ।

# ਪੰਜਾਬ ਦੀਆਂ ਲਿੱਪੀਆਂ

## ੧. ਸ਼ਾਰਦਾ

ਪੰਜਾਬ ਵਿਚ ਪਰਚਲਤ ਲਿਪੀਆਂ—ਸ਼ਾਰਦਾ, ਟਾਕਰੀ, ਲੰਡੇ ਤੇ ਗੁਰਮੁਖੀ ਆਦਿ ਮੁਖੀ ਹਨ . ਕਸ਼ਮੀਰ ਦੇਸ ਰਮਣੀਕ ਤੇ ਸ਼ਾਂਤੀ ਅਮਨ ਦਾ ਟਿਕਾਣਾ ਹੋਣ ਕਰਕੇ ਪੁਰਾਣੇ ਜ਼ਮਾਨੇ ਤੋਂ ਵਿਦਿਆ ਦਾ ਭਾਰੀ ਕੇਂਦਰ ਰਿਹਾ ਸੀ। ਵਿਦਵਾਨ ਲੋਕ ਸਰਸ੍ਵਤੀ ਯਾ ਸ਼ਾਰਦਾ ਦੇਵੀ ਦੇ ਜ਼ਿਆਦਾ ਉਪਾਸ਼ਕ ਹੁੰਦੇ ਸਨ। ਇਸ ਲਈ ਇਨ੍ਹਾਂ ਵਲੋਂ ਵਰਤੀ ਜਾਣ ਵਾਲੀ ਲਿਪੀ ਦਾ ਨਾਂ 'ਸ਼ਾਰਦਾ' ਪੈ ਗਿਆ।'ਮੂਲ ਸ਼ਾਰਦਾ ਲਿਪੀ ਦਸਵੀਂ ਸਦੀ ਦੇ ਆਸ ਪਾਸ 'ਕੁਟਿਲ ਲਿਪੀ' ਤੋਂ ਨਿਕਲੀ ਤੇ ਇਸ ਦਾ ਪ੍ਰਚਾਰ ਕਸ਼ਮੀਰ ਤੇ ਪੰਜਾਬ ਵਿਚ ਰਿਹਾ। ਇਸੇ ਵਿਚ ਅਦਲਾ ਬਦਲੀ ਹੋ ਕੇ ਵਰਤਮਾਨ ਸ਼ਾਰਦਾ ਲਿਪੀ ਬਣੀ ਜਿਸ ਦਾ ਪ੍ਰਚਾਰ ਹੁਣ ਕਸ਼ਮੀਰ ਵਿਚ ਘਟ ਗਿਆ ਹੈ ਤੇ ਉਸ ਦੀ

*ਪ੍ਰਾਚੀਨ ਭਾਰਤੀਯ ਲਿਪੀ ਮਾਲਾ, ਪੰਨਾ ੧੩੦-੧੩੩



Sri Satguru Jagjit Singh Ji Elibrary NamdhariElibrary@gmail.com

ਥਾਂ ਦੇਵਨਾਗਰੀ, ਗੁਰਮੁਖੀ ਯਾ ਟਾਕਰੀ ਨੇ ਲੈ ਲਈ ਹੈ।'

[ਪ੍ਰਾਚੀਨ ਭਾਰਤੀਯ ਲਿਪੀ ਮਾਲਾ, ਪੰਨਾ ੧੨੯

ਮੇਰਾ ਖਿਆਲ ਹੈ ਕਿ ਪੰਜਾਬ ਤੇ ਕਸ਼ਮੀਰ ਦੀ ਸ਼ਾਰਦਾ ਲਿਪੀ ਇਸ ਤੋਂ ਵੀ ਅਤੀ ਪ੍ਰਾਚੀਨ ਹੈ ਤੇ ਇਸ ਦਾ ਮੁੱਢ ਸਰਸੁਤੀ ਨਦੀ ਕੰਢੇ ਵਸਣ ਵਾਲੇ ਵਿਦਵਾਨ ਲੋਕਾਂ ਹੱਥੋਂ ਹੋਇਆ। ਸਰਸੁਤੀ ਨਦੀ ਤੋਂ ਪ੍ਰਯਾਗ ਤਕ ਗੰਗਾ ਜਮਨਾ ਦੀ ਵਾਦੀ 'ਬ੍ਰਹਿਮਾਵਰਤ' ਕਹਾਉਂਦੀ ਸੀ, ਚਾਹੇ ਬ੍ਰਹਿਮਾ ਦੇ ਨਾਂ ਕਰਕੇ, ਚਾਹੇ ਬ੍ਰਾਹਮਣਾਂ ਦੀ ਬਹੁਤੀ ਵਸੋਂ ਕਰਕੇ। ਇਨ੍ਹਾਂ ਵਿਚ ਵਰਤੀਂਦੀ ਲਿਪੀ 'ਬ੍ਰਹਿਮੀ' ਅਖਵਾਈ। ਇਹੋ ਬ੍ਰਹਿਮੀ ਪੰਜਾਬ ਦੀਆਂ ਉਪਰੋਕਤ ਲਿਪੀਆਂ ਦੀ ਅੰਮਾ ਹੈ। ਜਿਸ ਤਰ੍ਹਾਂ ਪੰਜਾਬ ਦੀ ਬੋਲੀ ਦਾ ਪੁਰਾਣੀ ਵੇਦਕ ਬੋਲੀ ਨਾਲ ਘਣੇਰਾ ਸਬੰਧ ਹੈ ਤਿਵੇਂ ਪੰਜਾਬ ਦੀਆਂ ਲਿਪੀਆਂ ਵੀ ਬਾਕੀ ਪ੍ਰਾਂਤਾਂ ਦੀਆਂ ਲਿਪੀਆਂ ਨਾਲੋਂ ਆਪਣੇ ਮੂਲ ਸੋਮੇ—ਬ੍ਰਹਿਮੀ ਨਾਲ ਜ਼ਿਆਦਾ ਮੁਸ਼ਾਹਬਤ ਰਖਦੀਆਂ ਹਨ ਕਿਉਂਕਿ ਪੰਜਾਬ ਹੈ ਸੀ ਜੋ ਸਭ ਦਾ ਬਾਬਾ। ਸਰਸੁਤੀ ਨਦੀ ਦੇ ਉਰਾਰ ਦੇ ਪਾਸੇ ਜੋ ਲੋਕ ਵਸਦੇ ਸਨ, ਉਨ੍ਹਾਂ ਵਿਚ ਇਸ ਨਦੀ ਦਾ ਪਿਆਰ, ਸ਼ਰਧਾ ਉਪਾਸਨਾ ਵਿਚ ਪਲਟ ਚੁਕਾ ਸੀ ਅਤੇ ਉਹ ਬਾਣੀ ਦੀ ਦੇਵੀ ਨੂੰ 'ਸਰਸੁਤੀ' ਯਾ 'ਸ਼ਾਰਦਾ ਦੇਵੀ' ਆਖ ਕੇ ਅਰਾਧਦੇ ਸਨ। ਇਸੇ ਤੋਂ ਬਾਦ ਵਿਚ ਉਨ੍ਹਾਂ ਆਪਣੀ ਲਿਪੀ ਦਾ ਨਾਂ 'ਸ਼ਾਰਦਾ' ਰਖਿਆ। ਇਹ ਸਰਸੁਤੀ ਕੰਢੇ ਵਸਦੇ ਵਿਦਵਾਨ ਹੀ ਪੰਜਾਬ ਦਾ ਮੈਦਾਨੀ ਇਲਾਕਾ ਛਡ ਕੇ ਕਸ਼ਮੀਰ ਪਹਾੜ ਦੀ ਸੁਰੱਖਿਅਤ ਵਾਦੀ ਵਿਚ ਜਾ ਵਸੇ ਤੇ ਉਧਰ ਆਪਣੀ ਲਿਪੀ 'ਸ਼ਾਰਦਾ', ਨਾਲ ਲੈਂਦੇ ਗਏ। ਇਹ ਠੀਕ ਹੈ, ਇਸ ਦਾ ਨਵਾਂ ਰੂਪ ਦੇਵਨਾਗਰੀ ਦੇ ਜਨਮ ਸਮੇਂ ਬਣਿਆ। ਜੇਹਾ ਕਿ ਪੰਡਤ ਗੌਰੀ ਸ਼ੰਕਰ ਹੀਰਾ ਚੰਦ ਓਝਾ ਲਿਖਦੇ ਹਨ ਕਿ ਦੇਵ ਨਾਗਰੀ ਦੀ ਭੈਣ ਸ਼ਾਰਦਾ ਦਾ ਪ੍ਰਚਾਰ ਦਸਵੀਂ ਸਦੀ ਵਿਚ ਕਸ਼ਮੀਰ ਤੇ ਪੰਜਾਬ ਵਿਚ ਹੋਣ ਲਗ ਪਿਆ ਸੀ।* ਸ਼ਾਰਦਾ ਦਾ ਸਭ ਤੋਂ ਪਹਿਲਾ ਲੇਖ ਦਸਵੀਂ ਸਦੀ ਦਾ ਹੀ ਮਿਲ ਸਕਿਆ ਹੈ ਤੇ ਇਹ ਜਾਂ ਅਜੇਹੇ ਹੋਰ

*ਪ੍ਰਾਚੀਨ ਭਾਰਤੀਯ ਲਿਪੀ ਮਾਲਾ—ਪੰਨਾ ੬੮



Sri Satguru Jagjit Singh Ji Elibrary NamdhariElibrary@gmail.com

ਲੇਖ ਜ਼ਿਆਦਾ ਸਿਰਾਹਾਂ, ਚੰਬੇ ਤੇ ਕੁੱਲੂ ਆਦਿ ਤੋਂ ਮਿਲੇ ਹਨ।‡

## ੨. ਟਾਕਰੀ

ਇਹ ਪੰਜਾਬ ਦੀ ਪੁਰਾਣੀ ਲਿਪੀ ਦਾ ਸ਼ਾਰਦਾ ਵਰਗਾ ਹੀ ਘੜੀਸਵਾਂ ਪਹਾੜੀ ਰੂਪ ਹੈ ਜੋ ਜੰਮੂ ਤੇ ਹੋਰ ਪੰਜਾਬ ਦੇ ਉਤਰ ਵਲ ਦੇ ਪਹਾੜੀ ਇਲਾਕੇ ਵਲ ਪਰਚਲਤ ਹੈ। ਕਾਂਗੜੇ ਲਾਗੇ ਦੀਆਂ ਪਹਾੜੀਆਂ ਵਿਚ ਇਸ ਲਿਪੀ ਦੇ ਕਈ ਪੁਰਾਣੇ ਸ਼ਿਲਾਲੇਖ ਵੀ ਮਿਲੇ ਹਨ। ਪਹਾੜ ਦੇ ਅੱਡ ਅੱਡ ਹਿਸਿਆਂ ਵਿਚ ਇਸ ਦੇ ਅੱਡ ਅੱਡ ਰੂਪ ਹਨ। ਜੰਮੂ ਦੇ ਇਲਾਕੇ ਵਿਚ ਵਰਤੀਂਦਾ ਰੂਪ 'ਡੋਗਰੀ' ਤੇ ਚੰਬੇ ਵਿਚਲਾ ਰੂਪ 'ਚੰਬਿਆਲੀ' ਅਖਵਾਉਂਦਾ ਹੈ।* ਕਈ ਵਿਦਵਾਨਾਂ ਦਾ ਖਿਆਲ ਹੈ ਕਿ ਠਾਕਰ-ਰਾਜਪੂਤ ਚੌਧਰੀਆਂ ਵਿਚ ਵਰਤੀ ਜਾਣ ਕਰਕੇ ਇਸ ਦਾ ਨਾਂ 'ਠਾਕਰੀ' ਪਿਆ ਤੇ ਇਹੋ ਵਟ ਕੇ 'ਟਾਕਰੀ' ਲਫ਼ਜ਼ ਬਣਿਆ। ਸ਼ਾਇਦ ਇਹ ਠੀਕ ਨ ਹੋਵੇ। ਅਸਲ ਗੱਲ ਇਹ ਜਾਪਦੀ ਹੈ ਕਿ ਕਿਸੇ ਸਮੇਂ ਪੰਜਾਬ ਵਿਚ ਟੱਕ ਜਾਤੀ ਦਾ ਬੜਾ ਜ਼ੋਰ ਰਿਹਾ, ਇਨ੍ਹਾਂ ਦੇ ਤੇਜ ਪ੍ਰਤਾਪ ਦਾ ਗੜ੍ਹ 'ਟੈਕਸ਼ਿਲਾ' ਸ਼ਹਿਰ ਸੀ ਤੇ ਪੰਜਾਬ ਦੇ ਬਹੁਤ ਸਾਰੇ ਹਿਸੇ ਨੂੰ 'ਟੱਕ ਦੇਸ' ਆਖਿਆ ਜਾਂਦਾ ਸੀ।

ਪੁਰਾਣੀਆਂ ਸੰਸਕ੍ਰਿਤ ਤੇ ਪ੍ਰਾਕ੍ਰਿਤ ਦੀਆਂ ਪੋਥੀਆਂ ਵਿਚ ਇਸ 'ਟੱਕ ਦੇਸ'ਦੀ ਬੋਲੀ ਨੂੰ'ਟੱਕੀ' ਯਾ ਟਾਕੀ' ਕਿਹਾ ਗਿਆ ਹੈ,ਸੰਭਵ ਹੈ ਇਸ ਬੋਲੀ ਲਈ ਵਰਤੀ ਜਾਂਦੀ ਲਿਪੀ ਹੀ 'ਟਾਕਰੇ' ਜਾ 'ਟਾਕਰੀ' ਕਹਾਈ ਹੋਵੇ।

## ੩. ਲੰਡੇ

ਇਨ੍ਹਾਂ ਸ਼ਾਰਦਾ, ਟਾਕਰੀ ਆਦਿ ਲਿਪੀਆਂ ਤੋਂ ਇਲਾਵਾ ਪੰਜਾਬ ਦੇ ਵਪਾਰੀਆਂ ਵਿਚ ਲੰਡੇ ਯਾ, ਮਹਾਜਨੀ ਲਿਪੀ ਦਾ ਬਹੁਤ ਵਰਤਾਰਾ ਰਿਹਾ ਹੈ। ਵਪਾਰੀ ਲੋਕ ਸਮੇਂ ਤੇ ਮੇਹਨਤ ਦੀ ਬੱਚਤ ਲਈ ਅੱਖਰਾਂ ਉਤੇ ਨਾ ਲੀਕਾਂ ਖਿਚਦੇ ਸਨ ਅਤੇ ਨਾ ਹੀ ਕੋਈ ਲਗ ਮਾਤ੍ਰ ਲਾਉਂਦੇ ਸਨ। ਇਜੇ ਕਾਹਲੀ ਦਾ ਸਿਟਾ ਲੰਡੇ ਅੱਖਰ ਚਲੇ, ਮਹਾਜਨਾਂ ਯਾ ਸਰਾਫਾਂ ਦੇ ਵਰਤਣ

---

‡ਪ੍ਰਾਚੀਨ ਭਾਰਤੀਯ ਲਿਪੀ ਮਾਲਾ—ਪੰਨਾ ੭੩
*ਪ੍ਰ. ਭਾ. ਲਿ. ਮਾਲਾ. ਪੰਨਾ ੧੩੦



Sri Satguru Jagjit Singh Ji Elibrary NamdhariElibrary@gmail.com

ਕਰਕੇ ਇਹੋ 'ਮਹਾਜਨੀ' ਯਾ 'ਸਰਾਫੀ' ਅੱਖਰ ਕਹਿਲਾਏ ।

ਹਿੰਦੁਸਤਾਨ ਵਿਚ ਅਜੇਹੀਆਂ ਸੌ ਦੇ ਲਗਭਗ ਵਾਪਾਰੀ ਲਿਪੀਆਂ ਹੋਣਗੀਆਂ । ਪੰਜਾਬ ਵਿਚ ਵੀ ਸਰਾਫੀ, ਮਹਾਜਨੀ, ਖੋਜੀ, ਅਰੋੜਾ, ਲੰਮਾ ਵਾਸੀ, ਮੁਲਤਾਨੀ, ਬਹਾਵਲੀਪੁਰੀ, ਪਰਾਚੀ, ਉੱਚ, ਰੋਹੜੀ, ਸਿੰਧੀ, ਸਾਰਿਕਾ, ਬਲੀ ਤੇ ਕੀਰਕੀ ਆਦਿ ਕਈ ਭਾਂਤ ਦੇ ਅੱਖਰ ਵਹੀਆ ਖਾਤਿਆਂ ਵਿਚ ਚਾਲੂ ਹਨ ।‡ ਹੈਨ ਇਹ ਸਭ ਲੰਡਿਆਂ ਦਾ ਅਦਲਿਆ ਬਦਲਿਆ ਰੂਪ ਹੀ। ਅਤੇ ਲੰਡੇ ਖੁਦ ਵੀ ਸਾਹਿਤਕ ਕੰਮਾਂ ਲਈ ਵਰਤੀਆਂ ਜਾਂਦੀਆਂ ਲਿਪੀਆਂ ਦਾ ਹੀ ਇਕ ਸ਼ਿਕਸ਼ਤੇ ਵਾਲਾ ਵਟਿਆ ਰੂਪ ਹੈ ।

ਇਹ ਤਾਂ ਹੋਈਆਂ ਪੰਜਾਬ ਦੇ ਪਹਾੜੀ ਇਲਾਕੇ ਤੇ ਵਪਾਰੀਆਂ ਵਿਚ ਵਰਤੀਂਦੀਆਂ ਲਿਪੀਆਂ, ਹੁਣ ਅਸੀਂ ਗੁਰਮੁਖੀ ਲਿਪੀ ਵਲ ਆਉਂਦੇ ਹਾਂ ।

## ੪. ਗੁਰਮੁਖੀ

ਪੰਜਾਬ ਦੇ ਮੈਦਾਨੀ ਇਲਾਕੇ ਵਿਚ ਪੁਰਾਣੇ ਜ਼ਮਾਨੇ ਕਿਸ ਲਿਪੀ ਦਾ ਵਰਤਾਰਾ ਸੀ ਤੇ ਉਸ ਦਾ ਕੀ ਨਾਂ ਸੀ, ਇਸ ਬਾਰੇ ਜ਼ਰਾ ਵੀਚਾਰ ਕਰਨ ਦੀ ਲੋੜ ਹੈ। ਐਲਬਰੂਨੀ ਨੇ ਜੋ ਹਿੰਦ ਦੀਆਂ ੧੧ ਲਿਪੀਆਂ ਦਾ ਜ਼ਿਕਰ ਕੀਤਾ ਹੈ, ਉਸ ਵਿਚ ਇਕ 'ਅਰਧਨਾਗਰੀ' ਨਾਂ ਦੀ ਲਿਪੀ ਹੈ, ਇਸ ਬਾਰੇ ਉਹ ਕਹਿੰਦਾ ਹੈ ਕਿ ਇਹ 'ਸਿਧ ਮਾਤ੍ਰਿਕਾ' ਅਤੇ ਮਾਲਵਾ (ਉਜੈਨ) ਵਿਚ ਵਰਤੀਂਦੀ 'ਨਾਗਰ' ਲਿਪੀ ਦੇ ਮੇਲ ਤੋਂ ਬਣੀ ਹੈ ਤੇ ਇਹ 'ਭਾਟੀ ਦੇਸ' ਅਤੇ ਸਿੰਧ ਦੇ ਕੁਝ ਹਿਸਿਆਂ ਵਿਚ ਵਰਤੀ ਜਾਂਦੀ ਹੈ ।* ਜੇਹਾ ਕਿ ਇਹ ਪਰਗਟ ਹੀ ਹੈ ਕਿ ਭੱਟੀ ਰਾਜਪੂਤਾਂ ਦੀ ਵਸੋਂ ਕਾਰਣ ਬਠਿੰਡੇ ਵਲ ਦਾ ਇਲਾਕਾ 'ਭਾਟੀ ਦੇਸ' ਜਾਂ 'ਭਟੀਆਣਾ' ਕਿਹਾ ਜਾਂਦਾ ਸੀ। ਇਥੋ ਦੀ ਬੋਲੀ ਦਾ ਨਾਂ ਹੈ ਭਟਿਆਣੀ, ਜੋ ਕਿ ਪੰਜਾਬੀ ਦੀ ਉਪਭਾਖਾ ਹੈ। ਇਸੇ ਇਲਾਕੇ ਵਿਚ ਵਰਤੀ ਜਾਂਦੀ ਪੁਰਾਣੀ ਲਿਪੀ ਦਾ ਨਾਂ 'ਅਰਧਨਾਗਰੀ' ਸੀ, ਜਿਸ ਨੂੰ 'ਭਟਾਖਰੀ' ਵੀ ਕਿਹਾ ਜਾਂਦਾ ਸੀ। ਇਤਿਹਾਸਕ ਤੌਰ ਤੇ ਇਹ ਗੱਲ

---

‡ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ-ਪੰਨਾ ੧੦੬
*ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ-ਪੰਨਾ, ੯੧



Sri Satguru Jagjit Singh Ji Elibrary NamdhariElibrary@gmail.com

ਪਰਗਟ ਹੈ ਕਿ ਦਸਵੀਂ ਗਿਆਰ੍ਹਵੀਂ ਸਦੀ ਵਿਚ ਬਠਿੰਡਾ ਇਕ ਭਾਰਾ ਰਾਜ-ਕੇਂਦਰ ਸੀ । ਇਥੋਂ ਦੇ ਹੀ ਰਾਜੇ ਜੈਪਾਲ ਤੇ ਅਨੰਗਪਾਲ ਆਦਿ ਨੇ ਮਹਿਮੂਦ ਗਜ਼ਨਵੀ ਨਾਲ ਟਾਕਰਾ ਲਿਆ ਸੀ । ਸੋ ਇਸ ਥਾਂ ਦੀ ਲਿਪੀ ਦੀ ਪੰਜਾਬ ਭਰ ਵਿਚ ਪ੍ਰਭੁਤਾ ਹੋਣੀ ਕੁਦਰਤੀ ਗੱਲ ਸੀ । ਇਸੇ ਕਰਕੇ ਐਲਬਰੂਨੀ ਨੇ ਇਸ ਦਾ ਜ਼ਿਕਰ ਕੀਤਾ । ਭਾਰਤੀ ਲਿਪੀ-ਵਿਗਿਆਨੀ ਪੰਡਤ ਗੌਰੀ ਸ਼ੰਕਰ ਹੀਰਾ ਚੰਦ ਓਝਾ ਜੀ ਨੇ ਇਹ ਮੰਨਿਆ ਹੈ ਕਿ ਪੰਜਾਬ ਵਿਚ ਸੰਸਕ੍ਰਿਤ ਪੁਸਤਕਾਂ ਨਾਗਰੀ ਨਾਲ ਮਿਲਦੀ ਇਕ ਪੁਰਾਣੀ ਲਿਪੀ ਵਿਚ ਲਿਖੀਆਂ ਜਾਂਦੀਆਂ ਸਨ, ਇਸੇ ਸੰਸਕ੍ਰਿਤ ਪੁਸਤਕਾਂ ਲਈ ਵਰਤੀ ਜਾਣ ਵਾਲੀ ਲਿਪੀ ਤੋਂ ਵਰਤਮਾਨ ਪੰਜਾਬੀ ਲਿਪੀ ਬਣੀ, ਇਹ ਕਥਨ ਵੀ ਉਸ ਪੁਰਾਣੀ ਅਰਧਨਾਗਰੀ ਜਾਂ ਭਟਾਖਰੀ ਲਿਪੀ ਵਲ ਸੰਕੇਤ ਕਰਦਾ ਹੈ, ਜਿਸ ਤੋਂ ਗੁਰਮੁਖੀ ਲਿਪੀ ਦਾ ਵਿਕਾਸ ਹੋਇਆ । ਚੂੰਕਿ ਅਰਧਨਾਗਰੀ ਦੀ ਅੱਖਰ ਮਾਲਾ ਸਾਡੇ ਸਾਮ੍ਹਣੇ ਨਹੀਂ, ਇਸ ਕਰਕੇ ਇਸ ਉਤੇ ਬਹੁਤ ਜ਼ੋਰ ਨ ਦੇ ਕੇ ਇਹ ਵੀ ਕਿਹਾ ਜਾ ਸਕਦਾ ਹੈ ਕਿ ਸ਼ਾਇਦ ਇਹੋ 'ਸਿਧ ਮਾਤ੍ਰਿਕਾ' ਜਾਂ 'ਸਿਧੰ' ਲਿਪੀ ਹੀ ਸਾਡੀ ਗੁਰਮੁਖੀ ਲਿਪੀ ਦੀ ਵਡੇਰੀ ਹੋਵੇ ।

ਗੁਰਮੁਖੀ ਨਾਂ ਤਾਂ ਭਾਵੇਂ ਪੰਜ ਚਾਰ ਸੌ ਵਰ੍ਹੇ ਤੋਂ ਵਧ ਨਾ ਪੁਰਾਣਾ ਹੋਵੇ ਪਰੰਤੂ ਇਸ ਦੀ ਲਿਪੀ ਦੇ ਅੱਖਰ ਢੇਰ ਪੁਰਾਣੇ ਹਨ । ਈ. ਪੀ. ਨਿਊਟਨ ਦਾ ਕਹਿਣਾ ਹੈ ਕਿ ਪੰਜਾਬੀ ਦੇ ਪੈਂਤੀ ਅੱਖਰਾਂ ਵਿਚੋਂ ਘਟ ਤੋਂ ਘਟ ੨੧ ਅੱਖਰ ਤਾਂ ਮਾੜੇ ਮੋਟੇ ਫਰਕ ਨਾਲ ਪ੍ਰਾਚੀਨ ਲੇਖਾਂ ਵਿਚ ਦਿਸ ਹੀ ਪੈਂਦੇ ਹਨ । ਛੇ ਦਸਵੀਂ ਸਦੀ ਈਸਵੀ ਦੇ, ਬਾਰਾਂ ਤੀਜੀ ਸਦੀ ਈ. ਪੂਰਬ ਦੇ, ਅਤੇ ਤਿੰਨ ਪੰਜਵੀਂ ਸਦੀ ਈ. ਪੂਰਬ ਵਿਚ ਮਿਲ ਪੈਂਦੇ ਹਨ । ਇਸ ਲਈ ਇਹ ਮੰਨਣਾ ਪਵੇਗਾ ਕਿ ਪੰਜਾਬ ਵਿਚ ਦੇਰ ਤੋਂ ਲਿਪੀ ਕਲਾ ਚਾਲੂ ਸੀ ਤੇ ਇਸੇ ਦਾ ਸਦੀਆਂ ਵਿਚ ਵਟਿਆ–ਬਦਲਿਆ ਰੂਪ ਮੌਜੂਦਾ ਲਿਪੀ ਹੈ ।

ਇਸ ਸਮੇਂ ਪੰਜਾਬ ਦੀ ਪ੍ਰਧਾਨ ਲਿਪੀ ਗੁਰਮੁਖੀ ਹੈ । ਵਹੀ ਖਾਤਿਆਂ ਤੋਂ ਬਿਨਾਂ ਪੰਜਾਬੀਆਂ ਦਾ ਬਾਕੀ ਕਾਰ ਵਿਹਾਰ, ਚਿਠੀ ਪੱਤਰ ਤੇ ਸਾਰੀ



Sri Satguru Jagjit Singh Ji Elibrary NamdhariElibrary@gmail.com

ਸਾਹਿਤਕ ਲਿਖਤ ਇਸੇ ਲਿਪੀ ਵਿਚ ਕੀਤੀ ਜਾਂਦੀ ਹੈ। ਇਸ ਦੇ 'ਗੁਰਮੁਖੀ' ਨਾਂ ਨੇ ਕਈ ਫਿਰਕਾਪ੍ਰਸਤ ਦਿਮਾਗਾਂ ਵਿਚ ਕਈ ਤਰ੍ਹਾਂ ਦੇ ਸ਼ੰਕੇ ਖੜੇ ਕਰਕੇ ਇਸ ਦੇ ਸਰਬ-ਪ੍ਰਵਾਣ ਹੋਣ ਵਿਚ ਕੁਝ ਕੁ ਅਟਕਾ ਪਾ ਛਡਿਆ ਹੈ। ਉਹ ਲੋਕ ਕਹਿੰਦੇ ਹਨ ਕਿ ਇਹ ਤਾਂ ਸਿਖਾਂ ਵਾਸਤੇ ਹੀ ਬਣਾਈ ਸੀ, ਅਸੀਂ ਇਸ ਨੂੰ ਨਹੀਂ ਅਪਣਾਉਣਾ। ਹੁਣ ਵੀਚਾਰਨ ਵਾਲੀ ਗੱਲ ਤਾਂ ਇਹ ਹੈ ਕਿ ਕੀ ਇਹ ਲਿਪੀ ਸਿਖ ਗੁਰੂਆਂ ਦੇ ਜ਼ਮਾਨੇ ਦੀ ਹੀ ਕਾਢ ਹੈ ਯਾ ਇਹ ਪੰਜਾਬ ਦੀ ਚਲੀ ਆ ਰਹੀ ਕਿਸੇ ਪ੍ਰਾਚੀਨ ਲਿਪੀ ਦਾ ਬਦਲਿਆ ਸੁਧਰਿਆ ਰੂਪ ਹੈ? ਜੇ ਕਰ ਸਿਖ-ਗੁਰੂਆਂ ਨੇ ਹੀ ਇਸ ਦੀ ਘਾੜਤ ਘੜੀ ਹੋਵੇ ਤਾਂ ਕੀ ਅਜਿਹੀ ਸਾਦੀ ਸੁਚੱਜੀ ਲਿਪੀ ਦੀ ਵਰਤੋਂ ਕਰਨਾ ਪਾਪ ਹੋ ਜਾਂਦਾ ਹੈ? ਬਿਦੇਸ਼ ਤੋਂ ਆਏ ਜਰਵਾਣਿਆਂ-ਅਰਬੀਆਂ, ਈਰਾਨੀਆਂ ਦੀ ਲਿਪੀ ਦਾ ਇਕ ਰੂਪ ਉਰਦੂ ਤਾਂ ਸਾਨੂੰ ਪ੍ਰਵਾਣ ਕਰਨ ਵਿਚ ਕੋਈ ਹਿਚਕਚਾਹਟ ਨਹੀਂ ਹੁੰਦੀ ਪਰ ਆਪਣੇ ਦੇਸ ਦੇ ਉਪਕਾਰੀ ਮਹਾਂਪੁਰਸ਼ਾਂ ਦੀ ਕਿਰਤ ਤੋਂ ਨੱਕ ਵੱਟਣਾ ਹੀ ਚੰਗਾ ਸਮਝਦੇ ਹਾਂ। ਇਹ ਗੱਲ ਕਿਸੇ ਸ੍ਵੈਮਾਨ ਵਾਲੇ ਦੇਸ਼ ਵਿਚ ਭਲੀ ਨਹੀਂ ਮੰਨੀ ਜਾ ਸਕਦੀ। ਪਰ ਹੁਣ ਤਾਂ ਖੋਜ ਨੇ ਉਹ ਸਬੂਤ ਸਾਮ੍ਹਣੇ ਲਿਆ ਦਿਤੇ ਹਨ ਜਿਨ੍ਹਾਂ ਤੋਂ ਇਹ ਗੱਲ ਚੰਗੀ ਤਰ੍ਹਾਂ ਸਪਸ਼ਟ ਹੋ ਜਾਂਦੀ ਹੈ ਕਿ ਗੁਰਮੁਖੀ ਲਿਪੀ ਕੋਈ ਨਵੀਂ ਕਾਢ ਨਹੀਂ, ਇਹ ਤਾਂ ਪੰਜਾਬ ਦੀ ਪ੍ਰਾਚੀਨ ਲਿਪੀ ਦਾ ਹੀ ਇਕ ਸਵਰਿਆ ਸੁਧਰਿਆ ਰੂਪ ਹੈ। ਪੰਜਾਬ ਦੀਆਂ ਪ੍ਰਸਿਧ ਲਿਪੀਆਂ ਦੀ ਵਰਣਮਾਲਾ ਦਾ ਵੇਰਵਾ ਇਸ ਤਰ੍ਹਾਂ ਹੈ—

| | |
|---|---|
| ਸ਼ਾਰਦਾ—੪ ਸ੍ਵਰ, ੩੩ ਵਿਅੰਜਨ—੩੭ | ੜ ਨਹੀਂ ਹੈ |
| ਟਾਕਰੀ—੪ ਸ੍ਵਰ, ੩੩ ਵਿਅੰਜਨ—੩੭ | ੜ ਨਹੀਂ ਹੈ |
| ਲੰਡੇ—੩ ਸ੍ਵਰ, ੨੭ ਵਿਅੰਜਨ—੩੦ | ੜ ਹੈ |
| ਗੁਰਮੁਖੀ—੩ ਸ੍ਵਰ, ੩੨ ਵਿਅੰਜਨ—੩੫ | ੜ ਹੈ |

ਇਨ੍ਹਾਂ ਚਹੁੰਆਂ ਲਿਪੀਆਂ ਦੀ ਅੱਖਰ—ਗਿਣਤੀ ਵੀ ਜਿਥੇ ਰਲਦੀ ਹੈ,



Sri Satguru Jagjit Singh Ji Elibrary NamdhariElibrary@gmail.com

ਉਥੇ ਬਹੁਤ ਸਾਰੀਆਂ ਅੱਖਰ-ਸ਼ਕਲਾਂ ਵੀ ਮਿਲਦੀਆਂ ਹਨ। ਵਪਾਰੀ ਲਿਪੀ ਲੰਡਿਆਂ ਨੂੰ ਛਡਕੇ ਜੇ ਅਸੀਂ ਪੁਰਾਣੀਆਂ ਲਿਪੀਆਂ ਸ਼ਾਰਦਾ ਤੇ ਟਾਕਰੀ ਨਾਲ ਗੁਰਮੁਖੀ ਦਾ ਟਾਕਰਾ ਕਰੀਏ ਤਾਂ ਇਨ੍ਹਾਂ ਦਾ ਗੂੜ੍ਹਾ ਸਬੰਧ ਜ਼ਾਹਰ ਹੋਵੇਗਾ। ਗੁਰਮੁਖੀ ਦੇ ਸੱਤ ਅੱਖਰ ਸ਼ਾਰਦਾ ਨਾਲ ਬਿਲਕੁਲ ਸਾਂਝੇ ਤੇ ਬਾਰਾਂ ਕਾਫੀ ਮਿਲਦੇ ਹਨ। ਦੂਰ ਦਾ ਸਾਕ ਹੋਣ ਕਰਕੇ ਸਮੇਂ ਨਾਲ ਬਾਕੀ ਰੂਪ ਬਦਲ ਗਏ ਹਨ ਪਰ ਟਾਕਰੀ ਨਾਲ ਗੁਰਮੁਖੀ ਅੱਖਰ ਵਧੇਰੇ ਰਲਦੇ ਹਨ।

ੳ, ਹ, ਖ, ਗ, ਘ, ਟ, ਠ, ਡ, ਤ, ਥ, ਪ, ਫ, ਭ, ਰ, ਵ, ਇਹ ੧੫ ਅੱਖਰ ਤਾਂ ਟਾਕਰੀ ਤੇ ਗੁਰਮੁਖੀ ਦੇ ਸਾਂਝੇ ਹੀ ਹਨ। ਬਕੀ ਪੰਜ-ਚ, ਢ, ਦ, ਧ, ਲ ਕਾਫੀ ਮਿਲਦੇ ਅਤੇ ਛੇ-ਕ, ਛ, ਜ, ਵ, ਮ, ਯ ਕੁਝ ਕੁਝ ਮਿਲਦੇ ਹਨ। ਸਿਰਫ ਅੱਠ ਅੱਖਰ ਨਹੀਂ ਮਿਲਦੇ।* ਲਗਾਂ ਮਾਤ੍ਰਾਂ-ਔਂਕੜ, ਦੁਲੈਂਕੜ ਦੋਹਾਂ ਦੇ ਇਕੋ ਜੇਹੇ ਹੀ ਹਨ, ਤੇ ਹੋੜੇ ਕਨੌੜੇ ਵੀ ਪੁਰਾਣੇ ਰੂਪਾਂ ਵਿਚ ਮਿਲਦੇ ਹਨ। ਇਸ ਗੂੜ੍ਹੇ ਮੇਲ ਤੋਂ ਇਹ ਸਿਟਾ ਕੱਢਣਾ ਗ਼ਲਤ ਨਹੀਂ ਕਿ ਟਾਕਰੀ ਤੇ ਗੁਰਮੁਖੀ ਦੋਵੇ ਭੈਣਾਂ ਹਨ ਤੇ ਇਨ੍ਹਾਂ ਦੀ ਆਪਸ ਵਿਚ ਡੂੰਘੀ ਸਾਕੇਦਾਰੀ ਹੈ। ਗੁਰਮੁਖੀ ਦੇ ਜੋ ਅੱਠ ਅੱਖਰ ਟਾਕਰੀ ਨਾਲ ਨਹੀ ਰਲਦੇ ਉਨ੍ਹਾਂ ਵਿਚੋਂ ਕਈ ਸ਼ਾਰਦਾ, ਮਹਾਜਨੀ ਤੇ ਕਈ ਪੁਰਾਣੇ ਸ਼ਿਲਾ-ਲੇਖਾਂ ਵਿਚ ਥੋੜੇ ਬਹੁਤ ਫਰਕ ਨਾਲ ਪਾਏ ਜਾਂਦੇ ਹਨ।

ਇਸ ਤੋਂ ਇਹ ਗੱਲ ਭਲੀ ਭਾਂਤ ਸਿਧ ਹੋ ਜਾਂਦੀ ਹੈ ਕਿ ਪੰਜਾਬ ਵਿਚ ਵੇਦਕ ਜ਼ਮਾਨੇ ਤੋਂ ਹੀ ਲਿਪੀ ਮੌਜੂਦ ਸੀ ਤੇ ਇਸੇ ਨੇ ਸਮੇਂ ਦੇ ਚੱਕ੍ਰ ਨਾਲ ਕਈ ਰੂਪ ਬਦਲੇ।

ਜਿਸ ਧਰਤੀ ਵਿਚ ਵੇਦ ਰਚੇ ਗਏ, ਜਿਸ ਧਰਤੀ ਨੇ (ਕੁਰਖੇਤ੍ਰ ਵਿਚ) ਗੀਤਾ ਵਰਗਾ ਗਿਆਨ ਪ੍ਰਗਟ ਕੀਤਾ ਅਤੇ ਜਿਸ ਧਰਤੀ ਨੇ 'ਅਸ਼ਟਾ-ਧਿਆਈ' ਜੇਹੇ ਸੰਸਕ੍ਰਿਤ ਦੇ ਅਤੀ ਵਿਗਿਆਨਕ ਤੇ ਸੰਪੂਰਣ ਵਿਆਕਰਣ ਰਚਣ ਵਾਲੇ ਪਾਣਿਨੀ ਜੈਸੇ ਵਿਦਵਾਨ ਪੈਦਾ ਕਰਕੇ

---

*ਗੁਰਮੁਖੀ ਦਾ ਜਨਮ ਤੇ ਵਿਕਾਸ ਸ. ਜੀ.ਬੀ, ਸਿੰਘ, ਪੰਨਾ ੯੬



Sri Satguru Jagjit Singh Ji Elibrary NamdhariElibrary@gmail.com

ਦਿੱਤੇ ਜਿਨ੍ਹਾਂ ਲੋਕਾਂ ਦੀ ਸੁਰਸਤੀ ਨਦੀ ਹਿੰਦ ਭਰ ਵਿਚ 'ਬਾਣੀ ਦੀ ਦੇਵਤਾ',ਮੰਨੀ ਜਾ ਕੇ ਪੂਜੀ ਜਾਂਦੀ ਹੋਵੇ,ਇਹ ਕਦੀ ਹੋ ਨਹੀਂ ਸਕਦਾ ਕਿ ਉਹ ਲਿਖਣ ਦੇ ਹੁਨਰ ਤੋਂ ਅਣਜਾਣ ਹੋਣ। ਆਰੀਆਂ ਤੋਂ ਪਹਿਲਾਂ ਪੰਜਾਬ ਦੀ ਧਰਤੀ ਦੇ ਉਚੀ ਸਭਿਅਤਾ ਦੇ ਮਾਲਕ ਆਦਿ ਵਾਸੀ ਵੀ ਲਿਖਣ ਵਿਚ ਚੰਗੇ ਪ੍ਰਬੀਨ ਸਨ। ਮੋਹੇ ਜੋ ਦੜੋ, ਹੜੱਪਾ ਤੋਂ ਮਿਲੀਆਂ ਪੁਰਾਣੀਆਂ ਲਿਖਤਾਂ ਇਸ ਗੱਲ ਦਾ ਸਬੂਤ ਹਨ। ਇਸ ਲਈ ਇਹ ਇਕ ਪ੍ਰਮਾਣੀਕ ਸਚਾਈ ਹੈ ਕਿ ਪੰਜਾਬ ਵਿਚ ਲਿਖਤ ਵਿਦਿਆ ਪਹਿਲਾਂ ਤੋਂ ਹੀ ਜਾਰੀ ਸੀ ਤੇ ਉਸੇ ਗੱਦੀ ਦੀ ਵਾਰਸ ਗੁਰਮੁਖੀ ਹੈ।

## ਗੁਰਮੁਖੀ ਦਾ ਜਨਮ ਤੇ ਵਿਕਾਸ

ਜੇਹਾ ਕਿ ਅਸੀਂ ਉੱਪਰ ਵਿਚਾਰ ਕਰ ਚੁਕੇ ਹਾਂ ਕਿ ਉਤਰੀ ਭਾਰਤ ਦੀਆਂ ਵਰਤਮਾਨ ਲਿਪੀਆਂ ਵਧੇਰੇ ਕਰਕੇ ਬ੍ਰਹਿਮੀ ਤੋਂ ਹੀ ਵਿਕਸਿਤ ਹੋਈਆਂ ਹਨ, ਇਸ ਬਾਰੇ ਬਹੁਤੀ ਸ਼ੰਕਾ ਦੀ ਗੁੰਜਾਇਸ਼ ਨਹੀਂ। ਬ੍ਰਹਿਮੀ ਤੋਂ ਗੁਪਤਾ ਲਿਪੀ ਤੇ ਗੁਪਤਾ ਤੋਂ ਕੁਟਿਲ ਤੇ ਸਿਧੰ ਲਿਪੀ ਦੇ ਅੱਖਰਾਂ ਤੋਂ ਅਗੇ ਸ਼ਾਰਦਾ, ਟਾਕਰੀ ਤੇ ਗੁਰਮੁਖੀ ਆਦਿ ਦਾ ਵਿਕਾਸ ਹੋਇਆ। ਲਗਭਗ ੫੦੦ ਈ. ਦੇ ਲਾਗੇ ਦੀ ਲਿਖੀ ਇਕ ਪੁਸਤਕ 'ਉਸ਼ਣੀਸ ਵਿਜਯ ਧਾਰਣੀ' (ਧਾਰਣੀ–ਤਾਂਤ੍ਰਿਕ ਬਚਨ) ਜਾਪਾਨ ਦੇ ਹੋਰ ਯੂਜ਼ੀ ਮਠ ਤੋਂ ਮਿਲੀ ਹੈ ਜੋ ਕਿ ਭੋਜ ਪੱਤਰ ਉਤੇ ਲਿਖੀ ਹੋਈ ਹੈ। ਇਸ ਦੇ ਅੰਤ ਵਿਚ ਇਕ ਮੁਕੰਮਲ ਭਾਰਤੀ ਵਰਣਮਾਲਾ ਦਰਜ ਹੈ ਜਿਸ ਨੂੰ ਕੁਝ ਵਿਦਵਾਨ ਕੁਟਿਲ ਤੇ ਕੁਝ ਸਿਧੰ ਲਿਪੀ ਦੀ ਵਰਣਮਾਲਾ ਖਿਆਲ ਕਰਦੇ ਹਨ। ਇਸ ਦਾ ਉਤਾਰਾ 'ਭਾਰਤੀਯ ਪ੍ਰਾਚੀਨ ਲਿਪੀ ਮਾਲਾ' ਗਰੰਥ ਦੀ ੧੯ ਨੰਬਰ ਪਲੇਟ ਵਿਚ ਦਿਤਾ ਗਿਆ ਹੈ। ਇਸ ਤਰ੍ਹਾਂ ੮੯੪ ਈ. ਦੀ ਜੋਧਪੁਰ ਵਾਲੀ ਲਿਖਤ ਦੇ ਅੱਖਰ ੨੩ ਨੰਬਰ ਪਲੇਟ ਵਿਚ ਦਿਖਾਏ ਗਏ ਹਨ, ਉਹ ਵੀ ਸਾਡੇ ਲਈ ਵਿਸ਼ੇਸ਼ ਧਿਆਨ ਦੇ ਮੁਥਾਜ ਹਨ। ੧੯ ਨੰਬਰ ਪਲੇਟ ਦੇ ਅੱਖਰ ਤੱਕ ਕੇ ਇਹ ਸਹਿਜੇ ਹੀ ਸਪਸ਼ਟ ਹੋ ਜਾਂਦਾ ਹੈ



Sri Satguru Jagjit Singh Ji Elibrary NamdhariElibrary@gmail.com

ਕਿ ਉਸ ਸਮੇਂ ਗੁਰਮੁਖੀ ਵਾਲੇ ਅੱਧਿਓਂ ਵਧ ਅੱਖਰ ਅਜ ਵਾਲਾ ਰੂਪ ਧਾਰਨ ਕਰ ਚੁਕੇ ਸਨ।

## ਗੁਰਮੁਖੀ ਤੇ ਸਿਧੰ ਲਿਪੀ

ਸਿਧ ਮਾਤ੍ਰਿਕਾ ਜਾ ਸਿਧੰ ਲਿਪੀ ਦਾ ਪੁਰਾਣਾ ਹਵਾਲਾ ਐਲਬਰੂਨੀ ਦੀ ਪੁਸਤਕ 'ਕਿਤਾਬੁਲ ਹਿੰਦ' (੧੦੩੦ ਈ.) ਵਿਚ ਮਿਲਦਾ ਹੈ। ਉਹ ਲਿਖਦਾ ਹੈ 'ਸਭ ਨਾਲੋਂ ਵਧੇਰੇ ਪ੍ਰਚਲਤ ਲਿਪੀ 'ਸਿਧ ਮਾਤ੍ਰਿਕਾ' ਹੈ ਜਿਸ ਨੂੰ ਕਈ ਕਸ਼ਮੀਰ ਵਿਚੋਂ ਨਿਕਲੀ ਦਸਦੇ ਹਨ। ਕਸ਼ਮੀਰ ਤੋਂ ਇਲਾਵਾ ਬਨਾਰਸ ਤੇ ਮੱਧਦੇਸ ਯਾ ਕਨੌਜ ਦੇ ਇਲਾਕੇ ਵਿਚ ਵੀ ਇਹੋ ਅੱਖਰ ਵਰਤੇ ਜਾਂਦੇ ਹਨ।'ਸਿਧ ਮਾਤ੍ਰਿਕਾ ਦਾ ਲਫਜ਼ੀ ਆਮਨਾ ਹੈ ਸਿੱਧਾਂ ਦੀ ਲਿਪੀ,ਪਹੁੰਚੇ ਹੋਏ ਬੋਧੀ ਭਿਖੂਆਂ ਜਾਂ ਸਾਧੂ ਸੰਤਾਂ ਨੂੰ 'ਸਿੱਧ' ਕਿਹਾ ਜਾਂਦਾ ਸੀ। ਇਨ੍ਹਾਂ ਸਾਧੂਆਂ ਵਿਚ ਪ੍ਰਚਲਤ ਲਿਪੀ ਸੀ ਸਿਧੰ ਲਿਪੀ ਜਾਂ ਸਿਧ ਮਾਤ੍ਰਿਕਾ। ਵੈਸੇ 'ਸਿਧ ਮਾਤ੍ਰਿਕਾ' ਇਕ ਤਾਂਤ੍ਰਿਕ ਦੇਵੀ ਦਾ ਵੀ ਨਾਂ ਹੈ, ਹੋ ਸਕਦਾ ਹੈ ਜੰਤਰ ਵਿਦਿਆ ਦੇ ਹਮੈਤੀਆ ਨੇ ਉਸਦੇ ਨਾਂ ਤੇ ਹੀ ਲਿਪੀ ਦਾ ਨਾਂ ਰਖਿਆ ਹੋਵੇ ਜਿਵੇਂ ਕਿ ਅਗੇ ਸਪਸ਼ਟ ਹੋਵੇਗਾ। ਇਸ ਸਿਧੰ ਲਿਪੀ ਦੀ ਕਿਸਮਤ ਇਤਨੀ ਚਮਕੀ ਕਿ ਇਹ ਬੋਧੀ ਭਿਖੂ (ਤੰਤਰੀ) ਇਸਨੂੰ ਚੀਨ ਜਾਪਾਨ ਤਕ ਲੈ ਗਏ। ੧੯੩੭ਈ. ਵਿਚ ਇਕ ਜਾਪਾਨੀ ਭਿੱਖੂ ਸੋ ਗੇਨ ਨੇ ਪੰਜ ਜਿਲਦਾਂ ਵਿਚ ਇਕ 'ਆਸ਼ਰ ਜੋ',ਨਾਂ ਦਾ ਗ੍ਰੰਥ ਪ੍ਰਕਾਸ਼ਤ ਕੀਤਾ ਸੀ, ਇਸ ਵਿਚ ਚੀਨੀ ਤੇ ਜਾਪਾਨੀ ਬੋਧੀ ਅਚਾਰਯਾਂ ਦੀਆਂ ਸਿਧੰ ਲਿਪੀ ਵਿਚ ਲਿਖੀਆਂ ਦੁਰਲਭ ਹੱਥ- ਲਿਖਤਾਂ, ਪੁਰਾਣੇ ਮਠਾਂ ਮੰਦਰਾਂ ਦੀਆਂ ਲਾਇਬਰੇਰੀਆਂ ਵਿਚੋਂ ਲੈ ਕੇ ਸੰਕਲਿਤ ਕੀਤੀਆਂ ਗਈਆਂ ਸਨ।

ਦਰਅਸਲ ਚੀਨ ਦੇ ਬੋਧੀ ਮੰਦਰਾਂ ਵਿਚ ਸਿਧੰ ਲਿਪੀ ਨੇ ਧਾਰਮਕ ਦ੍ਰਿਸ਼ਟੀ ਤੋਂ ਕਾਫੀ ਪੂਜਨੀਕ ਥਾਂ ਹਾਸਲ ਕਰ ਲਈ ਸੀ। ਕਾਰਣ ਇਹ ਸੀ ਕਿ ਇਸ ਵਿਚ ਮੰਤ੍ਰ ਜੰਤ੍ਰ ਲਿਖ ਕੇ ਅਗੇ ਇਕ ਇਕ ਅੱਖਰ ਨੂੰ ਵਿਸ਼ੇਸ਼ ਅਧਿਆਤਮਕ ਅਰਥ ਦਿਤੇ ਜਾਂਦੇ ਸਨ। ਕਈ ਵਾਰ ਦੀਵਾਰ ਉਤੇ ਕੋਈ ਗੋਲਾਕਾਰ ਬਣਾ ਕੇ ਦਰਮਿਆਨ ਕੋਈ ਅੱਖਰ ਲਿਖ ਲਿਖ ਕੇ ਉਸ



Sri Satguru Jagjit Singh Ji Elibrary NamdhariElibrary@gmail.com

ਵਿਚ ਧਿਆਨ ਟਿਕਾਇਆ ਜਾਂਦਾ ਸੀ। 'ਅ' ਅੱਖਰ ਦੀ, ਆਦਿ ਵਿਚ ਆਉਣ ਕਾਰਣ ਸਭ ਤੋਂ ਵਧ ਵਡਿਆਈ ਸੀ, ਇਸ ਵਿਚ ਮੰਤ੍ਰਯਾਨ ਦੇ ਸਭ ਸਿਧਾਂਤਾਂ ਦਾ ਸੁਮੇਲ ਮੰਨਿਆ ਜਾਂਦਾ ਸੀ। ਆਮ ਚੀਨੀਆਂ ਵਿਚ ਹੁਣ ਤਕ ਵੀ ਇਨ੍ਹਾਂ ਮੂਲ ਅੱਖਰਾਂ ਦੀ ਇਤਨੀ ਮਾਨਤਾ ਰਹੀ ਹੈ ਕਿ ਕਿਸੇ ਲੰਮੇ ਸਫਰ ਤੇ ਜਾਣ ਸਮੇਂ ਉਹ ਇਨ੍ਹਾਂ ਬੀਜ-ਮੰਤ੍ਰਾਂ ਨੂੰ ਸਹਾਇਕ ਵਜੋਂ ਆਪਣੇ ਨਾਲ ਲਿਜਾਣਾ ਪੁੰਨ ਸਮਝਦੇ ਹਨ।

ਸਾਨੂੰ ਲਿਪੀ-ਵਿਚਾਰ ਕਰਦਿਆਂ ਇਸ ਪੱਖ ਨੂੰ ਵਧੇਰੇ ਸਪਸ਼ਟ ਕਰਨ ਲਈ ਇਸ ਲਈ ਇਹ ਸਤਰਾਂ ਵਧਾਉਣੀਆਂ ਪਈਆਂ ਤਾਂ ਕਿ ਪਤਾ ਲਗ ਸਕੇ ਕਿ ਇਉਂ ਅੱਖਰਾਂ ਦੀ ਪੂਜਾ ਹੋਣ ਕਰਕੇ ਤੇ ਇਸ ਤੋਂ ਮਨੋਰਥਾਂ ਦੀ ਸਿੱਧੀ ਹੋਣ ਕਾਰਣ ਚੀਨੀਆਂ ਨੇ 'ਸਿਧੰ ਲਿਪੀ' ਨੂੰ ਬਹੁਤ ਸੁੰਦਰ ਤਰੀਕੇ ਨਾਲ ਲਿਖ ਕੇ ਰੱਖਣ ਤੇ ਸੰਭਾਲਣ ਦਾ ਉਪਰਾਲਾ ਕੀਤਾ ਹੈ।

ਉਪਰੋਕਤ 'ਆਸ਼ਰ ਜੋ' ਗ੍ਰੰਥ ਦੇ ਅਧਾਰ ਤੇ ਹੀ ਸਿਧੰ ਲਿਪੀ ਯਾ ਸਿਧ ਮਾਤ੍ਰਿਕਾ ਦੀ ਪੂਰੀ ਵਰਣਮਾਲਾ ਦਾ ਉਤਾਰਾ ਡਾ: ਰਘੁਵੀਰ ਨੇ ਆਪਣੇ ਇਕ ਲੇਖ ਵਿਚ ਦਿਤਾ ਹੈ।* ਇਨ੍ਹਾਂ ਅੱਖਰਾਂ ਨੂੰ ਵੇਖ ਕੇ ਤਸੱਲੀ ਤੇ ਹੈਰਾਨੀ ਵੀ ਹੁੰਦੀ ਹੈ ਕਿ ਗੁਰਮੁਖੀ ਲਿਪੀ ਵਾਲੇ ਅੱਖਰ ਕਿਤਨੇ ਪ੍ਰਾਚੀਨ ਤੇ ਕਿਤਨੇ ਅਜੋਕੇ ਅੱਖਰਾਂ ਨਾਲ ਹੂ-ਬਹੂ ਮੇਲ ਖਾਂਦੇ ਹਨ।

ਸੋ ਸਿਧੰ ਲਿਪੀ ਦੇ ਅੱਖਰਾਂ ਦੀ ਰੂਪ-ਰੇਖਾ ਰਲਦੀ-ਮਿਲਦੀ ਵੇਖਕੇ ਇਸ ਸਿਟੇ ਤੇ ਪਹੁੰਚਣ ਤੋਂ ਸੰਕੋਚ ਨਹੀਂ ਹੁੰਦਾ ਕਿ ਗੁਰਮੁਖੀ ਨਾਲ ਇਸ ਲਿਪੀ ਦਾ ਬਹੁਤ ਨੇੜੇ ਦਾ ਰਿਸ਼ਤਾ ਹੈ।

ਸਾਡੇ ਪ੍ਰਾਚੀਨ ਸਾਹਿਤ ਅਤੇ ਵਿਦਿਅਕ ਰਵਾਇਤਾ ਤੋਂ ਵੀ ਇਸ ਮਤ ਦੀ ਪੁਸ਼ਟੀ ਹੁੰਦੀ ਹੈ। ਆਮ ਪਾਠਸ਼ਾਲਾਵਾਂ ਵਿਚ ਅੱਖਰਾਂ ਦੀ ਸਿਖਿਆ ਦੇਣ ਤੋਂ ਪਹਿਲਾਂ ਮੰਗਲਾਚਰਣ ਵਜੋਂ 'ਓਅੰ ਨਮੋ ਸਿੱਧੰ' ਦਾ ਮੰਤ੍ਰ ਰਟਾਇਆ ਜਾਂਦਾ ਸੀ, (ਇਸ ਦਾ ਪੁਰਾਣਾ ਰੂਪ 'ਨਮਾ: ਸਰਬ ਗਿਆਯ ਸਿਧੰ' ਉਪਰੋਕਤ ਚੀਨੀ ਲਿਖਤ ਵਿਚ ਆਈ ਸਿੱਧੰ ਲਿਪੀ ਦੇ

---

*ਸਪਤ ਸਿੰਧੂ ਪਟਿਆਲਾ (ਚੀਨ ਔਰ ਜਾਪਾਨ ਮੇਂ ਸਿਧੰ ਲਿਪੀ-ਨਵੰਬਰ ੧੯੫੪)



Sri Satguru Jagjit Singh Ji Elibrary NamdhariElibrary@gmail.com

ਮੁੱਢ ਵਿਚ ਵੀ ਦਰਜ ਹੈ)।ਇਹ ਮੰਤ੍ਰ ਅਜ ਕਲ ਵੀ ਪਾਂਧਿਆਂ ਦੇ ਨਵੇਂ ਚੇਲੇ 'ਓਨਾਂ ਮੋਸੀ ਧੋਂ' ਕਰਕੇ ਦੁਹਰਾਉਂਦੇ ਹਨ, ਭਾਵੇਂ ਇਹ ਗ਼ਲ ਤੁਲ ਆਮ ਹੀ ਹੈ।

ਗੁਰੂ ਨਾਨਕ ਸਾਹਿਬ ਨੇ 'ਪੱਟੀ' ਲਿਖੀ, ਉਸ ਵਿਚ ਸੱਸਾ ਅੱਖਰ ਪਹਿਲੇ ਰੱਖਿਆ ਹੈ, 'ਓਅੰਕਾਰ' ਨਾਮੀ ਬਾਣੀ ਵਿਚ ਅੱਖਰਾਂ ਦਾ ਕ੍ਰਮ 'ਓ ਸ ਧ ਙ ਏ' ਕਰਕੇ ਹੈ। ਗੁਰੂ ਅਮਰ ਦਾਸ ਦੀ 'ਪੱਟੀ', 'ਸਿੰਧਙਾਈਐ ਸਿਮਰਹਿ ਨਾਹੀ' ਨਾਲ ਚਲਦੀ ਹੈ। ਗੁਰੂ ਅਰਜਨ ਦੇਵ ਜੀ ਦੀ 'ਬਾਵਨ ਅੱਖਰੀ' ਵਿਚ ਅੱਖਰ ਕ੍ਰਮ 'ਓ ਸ ਧ ਙ' ਹੈ। ਇਨ੍ਹਾਂ ਉਦਾਹਰਣਾਂ ਤੋਂ ਪਤਾ ਲਗਦਾ ਹੈ ਕਿ 'ਓਅੰ ਸਿਧੰ' ਮੰਤ੍ਰ ਪੰਜਾਬ ਵਿਚ ਚਾਲੂ, ਲਿਪੀ ਸਿਖਿਆ ਦੇ ਅਰੰਭ ਵਿਚ ਆਮ ਰਟਾਇਆ ਜਾਂਦਾ ਸੀ ਤੇ ਇਹ 'ਸਿਧੰ ਲਿਪੀ' ਦਾ ਇਕ ਵਿਸ਼ੇਸ਼ ਨਿਸ਼ਾਨ ਹੈ ਸੀ। ਸੋ ਗੁਰੂਆਂ ਦੇ ਜ਼ਮਾਨੇ ਜਿਸ ਲਿਪੀ ਦਾ ਜਿਵੇਂ ਵਰਤਾਰਾ ਸੀ, ਉਨ੍ਹਾਂ ਉਸੇ ਤਰ੍ਹਾਂ ਉਸ ਨੂੰ ਇਨ੍ਹਾਂ 'ਅੱਖਰੀ ਬਾਣੀਆਂ' ਵਿਚ ਰਿਕਾਰਡ ਕਰਕੇ ਇਸ ਕੜੀ ਨੂੰ ਜਿਵੇਂ ਤਿਵੇਂ ਚਲਦਾ ਦਿਖਾਇਆ ਹੈ।

ਇਸ ਤੋਂ ਅਨੁਮਾਨ ਕਰਨਾ ਸ਼ਾਇਦ ਉਕਾਈ ਵਾਲੀ ਗੱਲ ਨਹੀਂ ਕਿ ਪੰਜਾਬ ਵਿਚ ਵੀ 'ਸਿਧੰ ਲਿਪੀ' ਦਾ ਜ਼ੋਰ ਰਿਹਾ ਹੈ ਤੇ ਉਸੇ ਦੀ ਉਤਰਾਧਿਕਾਰੀ ਗੁਰਮੁਖੀ ਹੈ। ਪੈਂਤੀ ਅੱਖਰਾਂ ਵਿਚੋਂ ੨੦-੨੫ ਅੱਖਰਾਂ ਦਾ ਮੇਲ ਕੋਈ ਅਕਾਰਣ ਘਟਨਾ ਨਹੀਂ, ਇਹ ਇਕ ਇਤਿਹਾਸਕ ਰਿਸ਼ਤੇ ਦਾ ਸਬੂਤ ਹੈ। ਸ਼ਾਰਦਾ ਲਿਪੀ ਨਾਲ ਗੁਰਮੁਖੀ ਅੱਖਰਾਂ ਦੀ ਏਕਤਾ ਵੀ ਇਹੋ ਸਪਸ਼ਟ ਕਰਦੀ ਹੈ ਕਿ ਇਹ ਲਿਪੀਆਂ ਇਕੋ ਘਰਾਣੇ ਦੀਆਂ ਹੋਣ ਕਾਰਣ ਪਰਸਪਰ ਡੂੰਘਾ ਰਿਸ਼ਤਾ ਰਖਦੀਆਂ ਹਨ। ਹੋ ਸਕਦਾ ਹੈ, ਸ਼ਾਰਦਾ ਵੀ 'ਸਿਧੰ ਲਿਪੀ' ਤੋਂ ਪ੍ਰਭਾਵਤ ਹੋਵੇ। ਯਾ ਪਿਛੋਂ ਜਾ ਕੇ ਇਸ ਬੋਧੀ ਲਿਪੀ 'ਸਿਧੰ' ਦਾ ਹੀ ਬ੍ਰਾਹਮਣੀ ਨਾਮ 'ਸ਼ਾਰਦਾ' ਪਿਆ ਹੋਵੇ।

ਇਸ ਬਾਰੇ ਹੋਰ ਵਧੇਰੇ ਤੁਲਨਾਤਮਕ ਪੜਤਾਲ ਦੀ ਲੋੜ ਹੈ ਪਾਠਕਾਂ ਦੀ ਜਾਣਕਾਰੀ ਲਈ ਸਿਧੰ ਲਿਪੀ ਦਾ ਚਿਤ੍ਰ ਅਗੇ ਦਿਤਾ ਜਾਂਦਾ ਹੈ:—



Sri Satguru Jagjit Singh Ji Elibrary NamdhariElibrary@gmail.com

## ਡੇਢ ਹਜ਼ਾਰ ਵਰ੍ਹਾ ਪੁਰਾਣੀ
## ਸਿੱਧੰ ਲਿੱਪੀ ਦੀ ਵਰਣਮਾਲਾ ਦਾ ਗੁਰਮੁਖੀ ਰੂਪ

---

ਸਿੱਧੰ ਅਕਸ਼ਰ :

ਨਮ : ਸਰਵਗਿਆਯ ਸਿੱਧੰ

ਅ ਆ ਇ ਈ ਉ ਊ ਰਿ ਰੀ ਲ੍ਰਿ ਲ੍ਰੀ ਏ ਐ

ਓ ਔ ਅੰ ਅਃ

---

ਕ ਖ ਗ ਘ ਙ ਚ ਛ ਜ ਝ ਞ

ਟ ਠ ਡ ਢ ਣ ਤ ਥ ਦ ਧ ਨ

ਪ ਫ ਬ ਭ ਮ ਯ ਰ ਲ ਵ

ਸ਼ ਖ਼ ਸ ਹ ਕ੍ਸ਼

ਕ ਕਾ ਕਿ ਕੀ ਕੁ ਕੂ ਕੇ ਕੈ ਕੋ ਕੌ ਕੰ ਕ:



Sri Satguru Jagjit Singh Ji Elibrary NamdhariElibrary@gmail.com

ਅਜੇਹੀ ਅਵਸਥਾਂ ਵਿਚ ਗੁਰਮੁਖੀ ਅੱਖਰਾ ਦੇ ਜਨਮ ਤੇ ਵਿਕਾਸ ਬਾਰੇ ਕਿਸੇ ਅਜੇਹੇ ਵਖਰੇ ਮਤ ਨੂੰ ਸਥਾਪਨ ਦੀ ਲੋੜ ਨਹੀਂ ਜੋ ਬਾਕੀਆਂ ਤੋਂ ਬਿਲਕੁਲ ਨਿਰਾਲਾ ਹੋਵੇ । ਭਾਸ਼ਾ ਤੇ ਲਿਪੀ ਦਾ ਵਿਕਾਸ ਸਮਾਜ ਦੇ ਵਿਕਾਸ ਦੇ ਨਾਲ ਨਾਲ ਚਲਦਾ ਹੈ, ਇਸ ਲਈ ਇਹੋ ਮੰਨਣਾ ਯੋਗ ਹੈ ਕਿ ਜਿਵੇਂ ਜਿਵੇਂ ਹੋਰ ਇਲਾਕਿਆਂ ਵਿਚ ਅੱਖਰਾਂ ਦੇ ਰੂਪ ਬਦਲ ਬਦਲ ਕੇ ਸਾਡੀਆਂ ਆਧੁਨਿਕ ਲਿਪੀਆਂ ਦਾ ਵਿਕਾਸ ਹੋਇਆ, ਤਿਵੇਂ ਹੀ ਗੁਰਮੁਖੀ ਦੇ ਅੱਖਰ-ਰੂਪਾਂ ਦਾ ਪ੍ਰਕਾਸ਼ ਤੇ ਵਿਕਾਸ ਹੋਇਆ ।

## ਗੁਰਮੁਖੀ ਦਾ ਨਾਂ ਸੰਸਕਾਰ

'ਗੁਰਮੁਖੀ' ਨਾਂ ਨੇ ਇਸ ਲਿਪੀ ਬਾਰੇ ਕਾਫ਼ੀ ਲੋਕਾਂ ਨੂੰ ਕਈ ਤਰ੍ਹਾਂ ਦੇ ਟਪਲੇ ਲਾਏ ਹਨ ਪਰ ਗੱਲ ਬੜੀ ਸਿਧੀ ਸਾਦੀ ਹੈ । ਜਿਵੇਂ ਬ੍ਰਹਿਮਾ-ਵਰਤ ਵਾਲਿਆਂ ਦੀ ਲਿਪੀ ਦਾ ਬ੍ਰਹਿਮਾ ਤੋਂ 'ਬ੍ਰਹਮੀ' ਨਾਂ ਪੈ ਗਿਆ, ਜਿਵੇਂ ਦੇਵ ਨਗਰ (ਉਜੈਨ) ਦੀ ਥਾਂ, ਜਾਂ 'ਨਾਗਰ' ਬ੍ਰਾਹਮਣਾਂ ਵਲੋਂ ਵਰਤੀ ਜਾਣ ਵਾਲੀ ਲਿਪੀ ਦੇਵਨਾਗਰੀ ਆਖੀ ਜਾਣ ਲਗ ਪਈ । ਇਸੇ ਤਰ੍ਹਾਂ ਸਰੁਸਤੀ ਕੰਢੇ ਵਸਦਿਆਂ, ਸ਼ਾਰਦਾ ਨੂੰ ਧਿਆਉਣ ਵਾਲੇ ਪੰਜਾਬੀਆਂ ਦੀ ਸ਼ਾਰਦਾ ਲਿਪੀ ਤੇ ਟੱਕ ਲੋਕਾਂ ਦੇ ਵਰਤਣ ਕਰਕੇ ਟਾਕਰੀ ਅਖਵਾਈ ਸ਼ਾਇਦ ਬੋਧੀਆਂ, ਸਿਧਾਂ ਦੀ ਵਰਤੋਂ ਨੇ ਇਸੇ ਨੂੰ 'ਸਿਧ ਮਾਤ੍ਰਿਕਾ' ਦਾ ਨਾਂ ਦਿਵਾਇਆ । ਜਦੋਂ ਮੁਸਲਮਾਨੀ ਪ੍ਰਭਾਵ ਹੇਠ ਪੰਜਾਬੀ ਬੋਲੀ ਤੇ ਇਹ ਪੰਜਾਬੀ ਲਿਪੀ ਦਬ ਗਈ ਤਾਂ ਦੇਸ ਦਾ ਸ੍ਵੈਮਾਨ ਜਗਾਉਣ ਵਾਲੇ ਗੁਰੂਆਂ ਨੇ ਇਥੋਂ ਦੀ ਲਿਪੀ ਨੂੰ ਫਿਰ ਸੁਰਜੀਤ ਕੀਤਾ । ਚੂੰਕਿ ਗੁਰੂ ਨੂੰ ਮੰਨਣ ਵਾਲੇ ਲੋਕ 'ਗੁਰਮੁਖ' ਆਖੇ ਜਾਂਦੇ ਸਨ, ਇਸ ਦੀ ਵਰਤੋਂ ਨੇ ਇਸ ਦਾ ਨਾਂ 'ਗੁਰਮੁਖੀ'* ਪਾਇਆ । ਇਹ ਗੁਰਮੁਖ ਸਿਖ, ਗੁਰੂ ਦੀ ਬਾਣੀ ਕੰਠ ਕਰਦੇ

---

*'ਜਨਮ ਪੱਤ੍ਰੀ ਬਾਬੇ ਨਾਨਕ ਕੀ' ('ਸੰਮਤ ੧੫ ਮਿਤੀ ਵੈਸਾਖ ਸੁਦੀ ਪੰਚਮੀ ਪੋਥੀ ਲਿਖੀ') ਵਿਚ 'ਗੁਰਮੁਖੀ' ਪਦ ਭਲਾ ਪੁਰਸ਼ ਤੇ ਲਿਪੀ ਦੋਹਾਂ ਅਰਥਾਂ ਵਿਚ ਆਇਆ ਹੈ । (੧) 'ਗੁਰੂ ਅੰਗਦ ਕਹਿਆ ਭਾਈ ਲਾਲਾ ਪੰਨੂ ! ਤੂੰ ਸਿਖ ਹੈਂ, ਗੁਰਮੁਖੀ ਹੈਂ, ਭਾਈ ਬਾਲੇ ਨਾਲਿ ਜਾਹਿ ਤਲਵੰਡੀ, ਗੁਰੂ ਨਾਨਕ ਦੀ ਜਨਮ ਪਤ੍ਰੀ ਲੈ ਆਉ ।'





Sri Satguru Jagjit Singh Ji Elibrary NamdhariElibrary@gmail.com

ਤੇ ਥਾਂ ਥਾਂ ਇਸ ਨੂੰ ਪ੍ਰਚਾਰਦੇ ਸਨ। ਇਸ ਪ੍ਰਚਾਰ ਲਈ ਬਾਣੀ ਲਿਖਣ ਦੀ ਵੀ ਲੋੜ ਸੀ, ਸੋ ਉਨ੍ਹਾਂ ਉਸ ਸਮੇਂ ਦੀ ਪੰਜਾਬ ਵਿਚ ਪ੍ਰਚਲਤ ਲਿਪੀ ਨੂੰ ਇਸ ਕੰਮ ਲਈ ਵਰਤਿਆ ਤੇ ਇਸੇ ਵਧੇਰੇ ਵਰਤੋਂ ਨੇ ਨਵਾਂ ਗੁਰਮੁਖੀ ਨਾਂ ਮਸ਼ਹੂਰ ਕੀਤਾ। ਇਕ ਗੱਲ ਹੋਰ ਵੀ ਮੇਰੇ ਅਨੁਮਾਨ ਵਿਚ ਆਉਂਦੀ ਹੈ ਕਿ ਭਗਤੀ ਲਹਿਰ ਸਮੇਂ ਪਰਮਾਰਥ ਮਾਰਗ ਦੇ ਪੰਧਾਊ ਜੋਗੀ, ਨਾਥ, ਸਾਧੂ ਸੰਤ ਹਿੰਦ ਭਰ ਵਿਚ ਇਕ ਸਾਂਝੀ ਜਿਹੀ ਬੋਲੀ ਵਰਤਦੇ ਸਨ ਤੇ ਉਸ ਨੂੰ 'ਸੰਤ-ਭਾਖਾ' ਯਾ 'ਸਧੁਕੜੀ' ਆਖਿਆ ਜਾਂਦਾ ਸੀ। ਬਾਬਾ ਸ੍ਰੀਚੰਦ ਨੇ 'ਜੁਗਤਿ ਕਾ ਟੋਪ ਗੁਰਮੁਖੀ ਬੋਲੀ' ਇਸੇ ਨੂੰ ਕਿਹਾ ਹੈ। ਜਿਵੇਂ ਇਸ ਸਾਧ-ਬੋਲੀ ਦਾ ਨਾਂ ਸੰਤ ਭਾਖਾ ਪੈ ਗਿਆ, ਹੋ ਸਕਦਾ ਹੈ ਤਿਵੇਂ ਇਨ੍ਹਾਂ ਸਾਧਾਂ ਗੁਰਮੁਖਾਂ ਵਿਚ ਵਰਤੀ ਜਾਂਦੀ ਲਿਪੀ ਦਾ ਨਾਂ 'ਗੁਰਮੁਖੀ' ਪੈ ਗਿਆ ਹੋਵੇ। ਚੂੰਕਿ ਗੁਰਮੁਖ ਸ਼ਬਦ ਬਹੁਤ ਪੁਰਾਣਾ ਹੈ ਅਤੇ ੮ਵੀਂ, ੯ਵੀਂ ਸਦੀ ਦੇ ਜੋਗੀਆਂ ਨਾਥਾਂ ਦੇ ਰਚੇ ਪੁਰਾਣੇ ਅਪਭ੍ਰੰਸ਼ ਸਾਹਿਤ ਵਿਚ ਵੀ ਇਸ ਦੀ ਵਰਤੋਂ ਆਮ ਮਿਲਦੀ ਹੈ।

## ਗੁਰਮੁਖੀ ਦੀ ਪ੍ਰਾਚੀਨਤਾ

ਜੋ ਕਈ ਸੱਜਣ 'ਗੁਰਮੁਖੀ' ਲਫਜ਼ ਦਾ 'ਗੁਰੂ ਦੇ ਮੁਖੋਂ ਨਿਕਲੀ ਲਿਪੀ' ਅਰਥ ਕਰਦੇ ਹਨ, ਉਹ ਠੀਕ ਨਹੀ ਬਣਦਾ ਕਿਉਂਕਿ ਮੂੰਹੋਂ ਤਾਂ ਬੋਲੀ ਨਿਕਲਦੀ ਹੈ, ਲਿਪੀ ਨਹੀਂ। ਦੂਸਰੇ, ਗੁਰੂ ਨਾਨਕ ਸਾਹਿਬ ਨੇ ਆਸਾ ਰਾਗ ਵਿਚ 'ਪੱਟੀ' ਸਿਰਲੇਖ ਹੇਠ ਜੋ ਬਾਣੀ ਲਿਖੀ ਹੈ, ਉਸ ਵਿਚ

(੨) ਇਹ ਜਨਮ ਪੱਤਰੀ ਪਹਿਲੇ ਸ਼ਾਸਤ੍ਰੀ ਵਿਚ ਸੀ, ਗੁਰੂ ਜੀ ਨੇ ਮਹਿਮੇ ਖਹਰੇ ਦੇ ਹੱਥ ਸੁਨੇਹਾ ਦੇ ਕੇ ਪੈੜੇ ਮੋਖੇ ਨੂੰ ਸਦਿਆ ਤੇ ਉਸ ਤੋਂ ਗੁਰਮੁਖੀ ਅੱਖਰਾਂ ਵਿਚ ਲਿਖਾਈ। 'ਗੁਰੂ ਅੰਗਦ ਉਸ ਤਾਈ ਜਨਮ ਪੱਤ੍ਰੀ ਦਿਖਾਈ, ਉਹ ਤੜਿ ਤੜਿ ਵਾਚਦਾ ਗਇਆ। ਗੁਰੂ ਬਹੁਤ ਖੁਸ਼ੀ ਹੋਇਆ। ਗੁਰੂ ਕਹਿਆ, ਪੈੜਾ! ਏਹਿ ਅਸਾਨੂੰ ਗੁਰਮੁਖੀ ਅਛਰੀਂ ਲਿਖ਼ ਦੇ।'

ਲਿਪੀ ਲਈ ਇਹ 'ਗੁਰਮੁਖੀ' ਪਦ ਬਾਬੇ ਮੋਹਨ ਵਾਲੀਆਂ ਪੋਥੀਆਂ ਵਿਚ ਵੀ ਵਰਤਿਆ ਮਿਲਦਾ ਹੈ।



Sri Satguru Jagjit Singh Ji Elibrary NamdhariElibrary@gmail.com

ਪੰਜਾਬ ਦੀ ਇਸ ਪੁਰਾਣੀ ਵਰਣਮਾਲਾ ਦੇ ਸਾਰੇ ਅੱਖਰ ਆ ਗਏ ਹਨ। ਜਿਵੇਂ ਅੱਜ ਕੱਲ ਸੀਹਰਫੀਆਂ ਯਾ ਪੈਂਤੀਸ ਅੱਖਰੀਆਂ ਲਿਖਣ ਦਾ ਰਿਵਾਜ ਹੈ, ਤਿਵੇਂ ਪਿਛਲੇ ਜ਼ਮਾਨੇ ਵਿਚ ਅੱਖਰਾਂ ਦੇ ਆਧਾਰ ਤੇ 'ਅਖਰਾਵਤ', ਪੱਟੀ, ਬਾਵਨ-ਅੱਖਰੀ ਯਾ ਬਾਵਨੀ ਆਦਿ ਰਚਨਾਵਾਂ ਰਚੀਆਂ ਜਾਂਦੀਆਂ ਸਨ। ਪੰਜਾਬ ਵਿਚ ਵੀ ਵਰਣਮਾਲਾ ਆਸਰੇ ਕਵਿਤਾ ਰਚਣ ਦਾ ਰਿਵਾਜ ਸੀ। ੧੧ਵੀਂ ਸਦੀ ਦੇ ਕਵੀ ਮਾਸਊਦ ਨੇ ਪੰਜਾਬੀ ਵਿਚ ਅੱਖਰਾਂ ਦੇ ਆਧਾਰ ਤੇ ਕਵਿਤਾ ਲਿਖੀ ਸੀ।

ਜਿਵੇਂ ਗੁਰੂ ਨਾਨਕ ਸਾਹਿਬ ਨੇ ਹੋਰ ਪੁਰਾਣੇ ਕਾਵਿ-ਰੂਪਾਂ, ਵਾਰਾਂ ਬਾਰਾਂਮਾਹਿਆਂ ਅਲਾਹੁਣੀਆਂ ਅਨੁਸਾਰ ਕਵਿਤਾ ਲਿਖੀ ਤਿਵੇਂ ਉਨ੍ਹਾਂ ਪੰਜਾਬ ਦੀ ਵਰਣਮਾਲਾ ਦੇ ਅਧਾਰ ਉਤੇ ਵੀ 'ਪੱਟੀ' ਨਾਂ ਦੀ ਰਚਨਾ ਰਚੀ। ਇਸ ਵਿਚ ਗੁਰਮੁਖੀ ਵਰਣਮਾਲਾ ਦੇ ੩੫ ਅੱਖਰਾਂ ਦਾ ਜ਼ਿਕਰ ਹੈ, ਅੱਖਰਾਂ ਦੇ ਨਾਂ ਉਹੋ ਆਏ ਹਨ ਜਿਵੇਂ ਅੱਜ ਕੱਲ੍ਹ ਅਸੀਂ ਇਨ੍ਹਾਂ ਨੂੰ ਬੋਲਦੇ ਹਾ,ਜਿਵੇਂ ਸੱਸਾ, ਕੱਕਾ ਆਦਿ। ਇਸ ਤੋਂ ਪਹਿਲੇ ਲਿਖੀ ਕਬੀਰ ਜੀ ਦੀ ਬਾਵਨ ਅਖਰੀ ਵਿਚ ਵੀ ਅੱਖਰਾਂ ਦੇ ਨਾਂ ਕੱਕਾ, ਖੱਖਾ ਕਰਕੇ ਹੀ ਆਉਂਦੇ ਹਨ। ਸੋ ਗੁਰਮੁਖੀ ਲਈ ਇਹ ਕੋਈ ਵੱਖਰੀ ਗੱਲ ਨਹੀਂ।ਲੋਕ-ਵਰਤਾਰੇ ਦੀਆਂ ਲਿਪੀਆਂ ਵਿਚ ਅੱਖਰ-ਗਿਣਤੀ ਵੀ ਆਮ ਤੌਰ ਤੇ ੩੪, ੩੫ ਹੀ ਸੀ, ਜਿਵੇਂ ਭਗਤ ਰਵਿਦਾਸ ਜੀ ਨੇ ਕਿਹਾ ਹੈ—

ਨਾਨਾ ਖਿਆਨ ਪੁਰਾਨ ਬੇਦ ਬਿਧਿ, ਚਉਤੀਸ ਅੱਛਰ ਮਾਹੀ।
ਬਿਆਸ ਬਿਚਾਰ ਕਹਿਓ ਪਰਮਾਰਥ, ਰਾਮਨਾਮ ਸਰ ਨਾਹੀ।

ਨਾਲੇ ਜੇਹਾ ਕਿ ਉਸ ਜਨਮ ਸਾਖ਼ੀ ਵਿਚ ਜ਼ਿਕਰ ਆਇਆ ਹੈ ਕਿ ਗੁਰੂ ਅੰਗਦ ਜੀ ਨੇ ਭਾਈ ਪੈੜੇ ਨੂੰ ਗੁਰੂ ਨਾਨਕ ਜੀ ਦੀ ਜਨਮ—ਪੱਤਰੀ ਨਾਗਰੀ ਤੋਂ ਗੁਰਮੁਖੀ ਅੱਖਰਾਂ ਵਿਚ ਉਤਾਰਨ ਲਈ ਕਿਹਾ। ਇਸ ਤੋਂ ਜ਼ਾਹਰ ਹੈ ਕਿ ਭਾਈ ਪੈੜਾ ਪਹਿਲਾਂ ਹੀ ਗੁਰਮੁਖੀ ਅੱਖਰਾਂ ਤੋਂ ਜਾਣੂ ਸੀ ਜੋ ਕਿ ਦੇਸ਼ ਵਿਚ ਚਾਲੂ ਸਨ।

ਜੇ ਕਰ ਪੁਰਾਣੀਆਂ ਜਨਮ ਸਾਖੀਆਂ ਵਿਚ ਲਿਖੀ ਵਾਰਤਾ ਹੀ ਠੀਕ



Sri Satguru Jagjit Singh Ji Elibrary NamdhariElibrary@gmail.com

ਮੰਨ ਲਈ ਜਾਵੇ ਕਿ ਗੁਰੂ ਨਾਨਕ ਸਾਹਿਬ ਨੇ ਇਸ 'ਪੱਟੀ' ਰਾਹੀਂ ਆਪਣੇ ਪੜ੍ਹਾਉਣ ਵਾਲੇ ਪਾਂਧੇ ਨੂੰ ਉਪਦੇਸ ਦਿਤਾ ਤਾਂ ਇਸ ਤੋਂ ਇਹ ਤਾਂ ਆਪਣੇ ਆਪ ਹੀ ਸਿਧ ਹੋ ਜਾਵੇਗਾ ਕਿ ਗੁਰੂ ਸਾਹਿਬ ਦੇ ਬਚਪਨ ਸਮੇਂ ੧੪੭੫ ਈ. ਪੰਜਾਬ ਦੀਆਂ ਪਾਠਸ਼ਾਲਾਵਾਂ ਵਿਚ ਇਸੇ ਲਿਪੀ ਰਾਹੀਂ ਵਿਦਿਆ ਪੜ੍ਹਾਈ ਜਾਂਦੀ ਸੀ, ਇਸੇ ਕਰਕੇ ਉਨ੍ਹਾਂ ਇਸ ਪ੍ਰਚਲਤ ਵਰਣਮਾਲਾ ਆਸਰੇ ਇਹ ਆਤਮ-ਗਿਆਨ ਦੀ ਬਾਣੀ ਉਚਾਰੀ।

ਸ. ਜੀ.ਬੀ. ਸਿੰਘ ਜੀ ਨੇ ਗੁਰਮੁਖੀ ਦੀ ਪ੍ਰਚੀਨਤਾ ਸਿਧ ਕਰਦਿਆਂ ਗੁਰੂ ਸਾਹਿਬ ਦੇ ਸਮੇਂ ਤੋਂ ਪਹਿਲਾ ਦੀ ਪਿੰਡ ਹਠੂਰ (ਜ਼ਿ. ਲੁਧਿਆਣਾ) ਵਿਚ ਰਾਇ ਫਿਰੋਜ਼ ਦੇ ਪੁਰਾਣੇ ਮਕਬਰੇ ਦੀਆਂ ਕੰਧਾਂ ਉਤੇ ਲਿਖੀ (ਸੰਨ, ੧੪੭੦, ੧੪੯੦, ੧੪੯੭, ੧੫੦੧, ੧੫੧੬, ੧੫੮੭ ਈ.) ਪੁਰਾਣੀ ਲਿਖਤ ਦੇ ਚਿਤ੍ਰ ਟਰੇਸ ਕਰਕੇ ਦਿਤੇ ਹਨ [ਵੇਖੋ, ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ ਪੰਨਾਂ ੧੭੦ ੳ] ਹਠੂਰ ਦੇ ਇਸ ਮਕਬਰੇ ਉਤੇ ਪ੍ਰਾਚੀਨ ਗੁਰਮੁਖੀ ਲਿਖਤ ਬਾਰੇ ਸਭ ਤੋਂ ਪਹਿਲਾਂ ਸਰ ਅਤਰ ਸਿੰਘ ਭਦੌੜੀਏ (੧੮੮੩-੧੮੯੯ ਈ.) ਨੇ ਡਾ. ਲਾਇਟਨਰ ਨੂੰ ਦੱਸ ਪਾਈ ਸੀ ਕਿ ਉਥੇ ੧੪੧੯ ਈ. ਦਾ ਵੀ ਇਕ ਸ਼ਿਲਾਲੇਖ ਹੈ। ਸਰਦਾਰ ਸਾਹਿਬ ਨੇ ਆਪ ਰਾਇਲ ਏਸ਼ੀਆਟਿਕ ਸੁਸਾਇਟੀ ਵਿਚ ਪੜ੍ਹੇ ਇਕ ਲੇਖ ਵਿਚ ੧੪੭੬ ਈ. ਦੀ ਗੁਰਮੁਖੀ ਲਿਖਤ ਦਾ ਵੀ ਜ਼ਿਕਰ ਕੀਤਾ ਸੀ ਪਰੰਤੂ ਇਹ ਦੋਵੇ ਲਿਖਤਾਂ ਸਮੇਂ ਦੇ ਗੇੜ ਨਾਲ ਖੁਰ ਭੁਰ ਗਈਆਂ ਹਨ।

ਇਸ ਤੋਂ ਇਲਾਵਾ ਲਾਲਾ ਸ਼ਿਵਦਿਆਲ ਐਮ.ਏ. ਨੇ ਮਿਤੀ ੧੩ ਜੁਲਾਈ ੧੯੧੬ ਦੇ ਟ੍ਰਿਬਿਊਨ ਵਿਚ ਇਕ ਲੇਖ ਰਾਹੀਂ ਦੱਸਿਆ ਸੀ ਕਿ ਕਾਂਗੜੇ, ਗਇਆ ਤੇ ਹਰਦੁਆਰ ਦੇ ਪਾਂਡਿਆਂ ਦੀਆਂ ਵਹੀਆਂ ਵਿਚ ਗੁਰੂ ਸਾਹਿਬ ਤੋਂ ਪਹਿਲਾਂ ਦੀ ਗੁਰਮੁਖੀ ਜੇਹੀ ਲਿਖਤ ਦੇ ਨਮੂਨੇ ਮਿਲਦੇ ਹਨ। ਅਜੇਹੇ ਸਬੂਤਾਂ ਦੀ ਮੌਜੂਦਗੀ ਵਿਚ ਗੁਰਮੁਖੀ ਦੀ ਪ੍ਰਾਚੀਨਤਾ ਉਤੇ ਸ਼ੱਕ ਕਰਨ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ। ਇਹ ਪੁਰਾਣੀ ਲਿਪੀ ਗੁਰੂ-ਕਾਲ ਤੋਂ ਵੀ ਢੇਰ ਚਿਰ ਪਹਿਲਾਂ ਪੰਜਾਬ ਵਿਚ ਵਰਤੀ ਜਾਂਦੀ ਸੀ ਤੇ



Sri Satguru Jagjit Singh Ji Elibrary NamdhariElibrary@gmail.com

ਸਤਿਗੁਰੂਆਂ ਆਪਣੇ ਬਾਣੀ-ਪ੍ਰਚਾਰ ਲਈ ਇਸ ਦੀ ਵਰਤੋਂ ਕਰਕੇ ਇਸ ਨੂੰ ਜ਼ਿਆਦਾ ਪ੍ਰਸਿੱਧੀ ਦਿਤੀ।

ਚੂੰਕਿ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਸਾਹਿਬ ਦੀ ਬਾਣੀ ਅਤੇ ਉਨ੍ਹਾਂ ਦੇ ਜੀਵਨ–ਇਤਹਾਸ ਦੀਆਂ ਸਾਖੀਆਂ ਲਿਖਵਾਉਣ ਲਈ ਇਸੇ ਲਿਪੀ ਨੂੰ ਵਰਤਿਆ ਤੇ ਪ੍ਰਚਾਰਿਆ ਸੀ, ਇਸ ਲਈ ਆਮ ਲੋਕਾਂ ਵਿਚ ਗੱਲ ਚਲ ਪਈ ਕਿ ਗੁਰੂ ਅੰਗਦ ਜੀ ਨੇ ਇਸ ਲਿਪੀ ਦੀ ਕਾਢ ਕੱਢੀ। ਇਹ ਮੰਨਣ ਵਿਚ ਵੀ ਸਾਨੂੰ ਕੋਈ ਇਤਰਾਜ਼ ਨਹੀਂ ਸੀ,ਜੇ ਗੁਰੂ ਨਾਨਕ ਸਾਹਿਬ ਨੇ 'ਪੱਟੀ' ਵਿਚ ਇਸ ਵਰਣਮਾਲਾ ਦੇ ਅੱਖਰਾਂ ਦਾ ਜ਼ਿਕਰ ਨ ਕੀਤਾ ਹੁੰਦਾ ਅਤੇ ਗੁਰੂ ਨਾਨਕ ਸਾਹਿਬ ਤੋਂ ਵੀ ਪਹਿਲੋਂ ਦੇ ਪੁਰਾਣੇ ਸ਼ਿਲਾਲੇਖ ਯਾ ਵਹੀਆਂ ਵਿਚ ਲਿਪੀ ਦੀ ਵਰਤੋਂ ਨਾ ਪਾਈ ਜਾਂਦੀ। ਨਾਲੇ ਸਿਧੰ ਲਿਪੀ, ਸ਼ਾਰਦਾ ਅਤੇ ਟਾਕਰੀ ਨਾਲ ਗੁਰਮੁਖੀ ਦੇ ਅੱਖਰਾਂ ਦੀ ਸਮਾਨਤਾ ਵੀ ਇਸ ਦੀ ਪ੍ਰਾਚੀਨਤਾ ਉਤੇ ਮੋਹਰਾਂ ਲਾਉਂਦੀ ਹੈ ਜਿਸ ਦਾ ਜ਼ਿਕਰ ਅਸੀਂ ਪਿਛੇ ਕਰ ਚੁਕੇ ਹਾਂ।*

## ਦੇਵਨਾਗਰੀ, ਗੁਰਮੁਖੀ ਦਾ ਮੂਲ ਨਹੀਂ

ਹੁਣ ਇਕ ਗ਼ਲਤ ਮਨੋਕਲਪਤ ਵੀਚਾਰ ਦਾ ਖੰਡਨ ਕਰਨਾ ਵੀ ਇਥੇ ਜ਼ਰੂਰੀ ਹੈ। ਸੰਸਕ੍ਰਿਤ ਨੂੰ ਦੇਵ-ਭਾਸ਼ਾ ਮੰਨਣ ਵਾਲੇ ਪੁਰਾਣੇ ਪੰਡਤਾਂ ਦਾ ਜਿਵੇਂ ਇਹ ਖਿਆਲ ਰਿਹਾ ਹੈ ਕਿ ਸਭੇ ਬੋਲੀਆਂ ਸੰਸਕ੍ਰਿਤ ਤੋਂ ਨਿਕਲੀਆਂ ਹਨ ਤਿਵੇਂ ਬਹੁਤ ਸਾਰੇ ਪੁਰਾਤਨਤਾ ਦੇ ਹਾਮੀ ਇਹ ਵੀ ਆਖਦੇ ਹਨ ਕਿ ਹਿੰਦ ਦੀਆਂ ਸਾਰੀਆਂ ਮੌਜੂਦਾ ਲਿਪੀਆਂ ਦੇਵਨਾਗਰੀ ਵਿਚੋਂ ਨਿਕਲੀਆਂ ਹਨ ਤੇ ਗੁਰਮੁਖੀ ਲਿਪੀ ਵੀ ਇਸੇ ਤੋਂ ਬਣੀ ਹੈ।੦ -ਾਰਤੀ ਲਿਪੀਆਂ ਦੇ ਮਹਾਨ

---

*ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ. ਪੰਨਾ ੧੩੬ ਤੇ ੧੫੧

੦ਕੇਸ਼ਵ ਦੇਵ ਮਿਸ਼ਰ ਲਿਖਦੇ ਹਨ, 'ਅਸੀਂ ਇਹ ਵੀ ਨਿਰਭੈ ਹੋ ਕੇ ਅਨੁਮਾਨ ਨਾਲ ਕਹਿ ਸਕਦੇ ਹਾਂ ਕਿ ਇਨ੍ਹਾਂ (ਹਿੰਦ ਦੀਅ') ਲਿਪੀਆਂ ਦੀ ਰਚਨਾ ਦੇਵਨਾਗਰੀ ਅੱਖਰਾਂ ਦੇ ਅਧਾਰ ਤੇ ਹੋਈ ਹੈ।' ਫਿਰ ਅਗਲੇ ਪੰਨੇ ਉਤੇ ਇਹੋ ਲੇਖਕ ਥਿੜਕਦਾ ਹੋਇਆ ਆਖਦਾ ਹੈ, 'ਮੈਂ ਇਸ ਮਜ਼ਮੂਨ ਉਤੇ ਬਹੁਤੀ ਸੋਚ ਵੀਚਾਰ ਨਹੀਂ ਕੀਤੀ ਤੇ ਨਾਹੀ ਮਰੇ ਪਾਸ ਇਸ ਕਮ ਲਈ ਇਤਿਹਾਸਕ ਸਾਮਗਰੀ ਹੈ।'

[ਨਾਗਰੀ ਅੰਕ ਔਰ ਅੱਕਸ਼ਰ, ਪੰਨਾ ੨੮–੨੯]



Sri Satguru Jagjit Singh Ji Elibrary NamdhariElibrary@gmail.com

ਖੋਜੀ ਸ੍ਰੀ ਗੌਰੀ ਸ਼ੰਕਰ ਹੀਰਾ ਚੰਦ ਓਝਾ ਇਸ ਵੀਚਾਰ ਨਾਲ ਸੰਮਤੀ ਨਹੀਂ ਰਖਦੇ । ਉਹ ਦੇਵਨਾਗਰੀ ਦਾ ਜਨਮ-ਕਾਲ ਦਸਵੀਂ ਸਦੀ ਮੰਨਦੇ ਹਨ ਤੇ ਉਨ੍ਹਾਂ ਦਾ ਵੀਚਾਰ ਹੈ, ਹਿੰਦ ਦੀਆਂ ਬਾਕੀ ਲਿਪੀਆਂ ਵੀ ਇਸੇ ਸਮੇਂ ਨਿਖਾਰ ਵਿਚ ਆਉਣੀਆਂ ਸ਼ੁਰੂ ਹੋਈਆਂ ।

ਜੇ ਅੱਖਰਾਂ ਦੀ ਸਮਾਨਤਾ ਵੀ ਪਰਖੀ ਜਾਵੇ ਤਾਂ ਗੁਰਮੁਖੀ ਦੇ ੧੮, ਟਾਕਰੀ ਦੇ ੧੨ ਤੇ ਸ਼ਾਰਦਾ ਤੇ ੧੧ ਅੱਖਰ ਨਾਗਰੀ ਨਾਲੋਂ ਵੀ ਬ੍ਰਹਿਮੀ ਦੇ ਜ਼ਿਆਦਾ ਨੇੜੇ ਦਿਸਦੇ ਹਨ,ਜੋ ਕਿ ਭਾਰਤੀ ਲਿਪੀਆਂ ਦੀ ਮਾਂ ਹੈ । ਪੰਜਾਬ ਦੀਆਂ ਇਨ੍ਹਾਂ ਲਿਪੀਆਂ ਦੇ ਅੱਖਰਾਂ ਦੀ ਗਿਣਤੀ ਦਾ ਵੀ ਨਾਗਰੀ ਨਾਲ ਮੇਲ ਨਹੀਂ ਬਹਿੰਦਾ, ਜਿਥੇ ਨਾਗਰੀ ਦੇ ੫੨ ਅੱਖਰ ਕਹੇ ਜਾਂਦੇ ਹਨ, ਉਥੇ ਇਹ ਲਿਪੀਆਂ ੩੫-੩੬ ਤੋਂ ਵਧ ਅੱਖਰ ਨਹੀਂ ਰੱਖਦੀਆਂ । ਅਸਲ ਗੱਲ ਇਹ ਹੈ ਕਿ ਕਿਸੇ ਲਿਪੀ ਦੇ ਅੱਖਰਾਂ ਦੀ ਗਿਣਤੀ ਉਸ ਦੀ ਬੋਲੀ ਦੀਆਂ ਅਵਾਜ਼ਾਂ ਅਨੁਸਾਰ ਹੀ ਨੀਅਤ ਹੁੰਦੀ ਹੈ । ਪੰਜਾਬੀ ਦੀਆਂ ਅਵਾਜ਼ਾਂ ਆਪਣੀਆਂ ਸਨ ਤੇ ਇਨ੍ਹਾਂ ਅਵਾਜ਼ਾਂ ਦੇ ਅਨਕੂਲ ਹੀ ਇਥੋਂ ਦੀ ਲਿਪੀ ਬਣੀ। ਪ੍ਰਾਕ੍ਰਿਤਾਂ ਦੇ ਵਿਕਾਸ ਦੇ ਸਮੇਂ ਹੀ, ਜਾਪਦਾ ਹੈ, ਇਨ੍ਹਾਂ ਲਿਪੀਆਂ ਦਾ ਨਿਕਾਸ ਸ਼ੁਰੂ ਹੋ ਗਿਆ ਸੀ,ਵਾਧਾ ਘਾਟਾ ਤਾਂ ਬਾਦ ਵਿਚ ਵੀ ਹੁੰਦਾ ਰਹਿਾ। ਇਹ ਮੰਨਿਆ ਨਹੀਂ ਜਾ ਸਕਦਾ ਕਿ ਵੇਦਕ ਸਾਹਿਤ ਦੇ ਰਚਣਹਾਰਿਆਂ ਦੀ ਉਲਾਦ ਲਿਪੀ ਤੋਂ ਵਾਂਦੀ ਸੀ ਤੇ ਦਸਵੀਂ ਸਦੀ ਦੀ ਜੰਮੀ ਨਾਗਰੀ ਤੋਂ ਅੱਖਰ ਉਧਾਰੇ ਲੈ ਕੇ ਇਨ੍ਹਾਂ ਅਪਣਾ ਡੰਗ ਸਾਰਿਆ । ਦਸਵੀਂ ਸਦੀ ਤੋਂ ਪਹਿਲਾਂ ਵੀ ਇਥੇ ਜੋ ਸਿਧੰ ਆਦਿ ਲਿਪੀ ਪ੍ਰਚਲਤ ਸੀ, ਉਸ ਤੋਂ ਸ਼ਾਰਦਾ, ਟਾਕਰੀ ਤੇ ਗੁਰਮੁਖੀ ਆਦਿ ਦਾ ਵਿਕਾਸ ਹੋਇਆ । ਇਸ ਲਈ ਨਾਗਰੀ ਨੂੰ ਇਨ੍ਹਾਂ ਦੀ ਜਨਮ-ਦਾਤੀ ਆਖਣਾ ਕੋਰੀ ਕਲਪਣਾ ਹੈ, ਜੋ ਕਿ ਸੰਪ੍ਰਦਾਇਕ ਸੋਚ ਦਾ ਸਿਟਾ ਹੈ ।

## ਨਾਗਰੀ ਲਿਪੀ ਠੀਕ ਨਹੀਂ

ਬਾਵਜੂਦ ਇਸ ਦੇ ਕਿ ਸਦੀਆਂ ਤੋਂ ਪੰਜਾਬ ਵਿਚ ਕਾਰ-ਵਿਹਾਰ ਤੇ



Sri Satguru Jagjit Singh Ji Elibrary NamdhariElibrary@gmail.com

ਸਾਹਿਤਕ ਲਿਖਤਾਂ ਲਈ ਗੁਰਮੁਖੀ ਲਿਪੀ ਦੀ ਸਫਲ ਵਰਤੋਂ ਚਲੀ ਆ ਰਹੀ ਹੈ। ਕਈਆਂ ਲੋਕਾਂ ਹੁਣ ਫਿਰਕਾਪ੍ਰਸਤੀ ਦੇ ਅਸਰ ਹੇਠ ਦੀਵਾਨੇ ਹੋ ਕੇ ਇਹ ਰਾਗ ਅਲਾਪਣਾ ਸ਼ੁਰੂ ਕਰ ਦਿਤਾ ਹੈ ਕਿ ਪੰਜਾਬੀ ਬੋਲੀ ਨਾਗਰੀ ਅੱਖਰਾਂ ਵਿਚ ਲਿਖੀ ਜਾਣੀ ਚਾਹੀਦੀ ਹੈ। ਵੇਖਣਾ ਇਹ ਹੈ ਕਿ ਕੀ ਪਹਿਲਾਂ ਵੀ ਅਜੇਹੀ ਵਰਤੋਂ ਰਹੀ ਹੈ? ਜੇ ਨਹੀਂ ਰਹੀ ਤਾਂ ਹੁਣ ਇਹ ਤਬਦੀਲੀ ਕਰਨ ਦੀ ਕੀ ਲੋੜ ਪੈ ਗਈ ਹੈ? ਸਚਾਈ ਇਹ ਹੈ ਕਿ ਪੰਜਾਬ ਵਿਚ ਨਾਗਰੀ ਦੀ ਵਰਤੋਂ ਕਦੇ ਵੀ ਆਮ ਪ੍ਰਚਲਤ ਨਹੀਂ ਹੋਈ। ਵਹੀਆਂ ਖਾਤਿਆਂ ਵਿਚ ਲੰਡੇ ਚਲਦੇ ਆ ਰਹੇ ਹਨ ਤੇ ਬਾਕੀ ਕਾਰ-ਵਿਹਾਰ ਲਈ ਗੁਰਮੁਖੀ।

ਅਗੋਂ ਲਈ ਲਿਪੀ ਦੀ ਅਦਲਾ-ਬਦਲੀ ਕਰਨੀ ਵੀ ਕੋਈ ਪਾਪ ਨਹੀਂ ਜੇ ਕੋਈ ਸੌਖ ਯਾ ਲਾਭ ਹੋਵੇ। ਪਰ ਜੇ ਲਾਭ ਦੀ ਥਾਂ ਹਾਨੀ ਹੋਵੇ ਤਾਂ ਇਹ ਤਬਦੀਲੀ ਲਈ ਜ਼ੋਰ ਲਾਉਣਾ ਸਿਆਣਪ ਨਹੀਂ। ਕਿਸੇ ਬੋਲੀ ਲਈ ਢੁਕਵੀਂ ਤੇ ਚੰਗੀ ਲਿਪੀ ਉਹ ਹੁੰਦੀ ਹੈ, ਜੋ ਉਸ ਦੀਆਂ ਅਵਾਜ਼ਾਂ ਨੂੰ ਪੂਰੀ ਤਰ੍ਹਾਂ ਪ੍ਰਗਟ ਕਰੇ। ਨ ਉਸ ਵਿਚ ਅਜੇਹੇ ਵਾਧੂ ਚਿੰਨ੍ਹ ਹੋਣੇ ਚਾਹੀਦੇ ਹਨ, ਜਿਨ੍ਹਾਂ ਦੀ ਉਸ ਬੋਲੀ ਵਿਚ ਹੀ ਕੋਈ ਥਾਂ ਨ ਹੋਵੇ ਅਤੇ ਨਾ ਹੀ ਅਜੇਹੇ ਚਿੰਨ੍ਹਾਂ ਦਾ ਘਾਟਾ ਹੋਣਾ ਚਾਹੀਦਾ ਹੈ, ਜੋ ਉਸ ਬੋਲੀ ਦੀਆਂ ਅਵਾਜ਼ਾਂ ਨੂੰ ਪ੍ਰਗਟ ਕਰਨ ਲਈ ਜ਼ਰੂਰੀ ਹੋਣ। ਨਾਗਰੀ ਚੂੰਕਿ ਪੰਜਾਬੀ ਬੋਲੀ ਦੀਆ ਲੋੜਾਂ ਨੂੰ ਮੁਖ ਰੱਖ ਕੇ ਬਣਾਈ ਗਈ ਲਿਪੀ ਨਹੀਂ, ਇਸ ਲਈ ਬਾਵਜੂਦ ਚੰਗੀ ਲਿਪੀ ਹੋਣ ਦੇ ਇਹ ਪੰਜਾਬੀ ਲਿਖਣ ਦਾ ਕੰਮ ਸਾਰ ਨਹੀਂ ਸਕਦੀ।

੧. ਨਾਗਰੀ ਦੇ ੫੨ ਅੱਖਰ ਹਨ ਤੇ ਗੁਰਮੁਖੀ ਦੇ ੩੫। ਜੇ ੩੫ ਨਾਲ ਕੰਮ ਚਲਦਾ ਹੋਵੇ ਤਾਂ ੧੭ ਹੋਰ ਸਿਖਣ ਦਾ ਸਿਆਪਾ ਕਿਉਂ ਗਲ ਪਾਇਆ ਜਾਵੇ।

੨. ਜਿਨ੍ਹਾਂ ਨਾਗਰੀ ਅੱਖਰਾਂ श, ष, क्ष, त्र, ज्ञ, ॠ, ऋ, ऌ, ਆਦਿ ਦੀ ਪੰਜਾਬੀ ਵਿਚ ਲੋੜ ਹੀ ਨਹੀਂ, ਉਹ ਸ਼ਕਲਾਂ ਦਿਮਾਗ ਉਤੇ



Sri Satguru Jagjit Singh Ji Elibrary NamdhariElibrary@gmail.com

ਕਿਉਂ ਲੱਦੀਆਂ ਜਾਣ।

੩. ਘ, ਝ, ਢ, ਧ ਤੇ ਭ ਦੀ ਜੋ ਆਵਾਜ਼ ਪੰਜਾਬੀ ਵਿਚ ਹੈ, ਉਹ ਨਾਗਰੀ ਅੱਖਰਾਂ ਦੇ ਉਚਾਰਨ ਵਿਚ ਨਹੀਂ ਪਾਈ ਜਾਂਦੀ। ਇਹੋ ਹਾਲ ਦੁਲਾਂ ਤੇ ਕਨੌੜੇ ਦੇ ਉਚਾਰਨ ਦਾ ਹੈ।

੪. ੜ ਦੀ ਪੰਜਾਬੀ ਵਿਚ ਖਾਸ ਨਿਰਾਲੀ ਧੁਨੀ ਹੈ, ਨਾਗਰੀ ਵਿਚ ਇਸ ਆਵਾਜ਼ ਨੂੰ ਪ੍ਰਗਟਾਉਣ ਲਈ ਕੋਈ ਚਿੰਨ੍ਹ ਨਹੀਂ। ਗੋੜ੍ਹਾ, ਘੋੜਾ, ਅੜਿੱਕਾ, ਖੜਕਾ, ਪੜ੍ਹਨਾ, ਪੜ੍ਹਾਉਣਾ ਕਿਵੇਂ ਲਿਖਿਆ ਜਾਵੇਗਾ ?

੫. ਨਾਗਰੀ ਦੋਹਰੀ ਅਵਾਜ਼ ਪ੍ਰਗਟ ਕਰਨ ਲਈ ਅੱਖਰ ਨੂੰ ਦੂਹਰਾ ਕਰਦੀ ਹੈ ਜਦੋਂ ਕਿ ਗੁਰਮੁਖੀ, ਅੱਖਰ ਦੇ ਸਿਰ ਤੇ ਅਧਕ ਲਾ ਕੇ ਹੀ ਇਹ ਕੰਮ ਬਣਾ ਦੇਂਦੀ ਹੈ। ਇਸ ਤੋਂ ਸਮੇਂ ਤੇ ਥਾਂ ਦੀ ਬੱਚਤ ਦਾ ਦੂਹਰਾ ਲਾਭ ਹੈ। ਛਾਪੇ ਲਈ ਤਾਂ ਹੈ ਹੀ ਚੌਗੁਣਾ ਫਾਇਦਾ। ੩੫ ਅੱਧੇ ਅੱਖਰਾਂ ਤੋਂ ਬਚੇ।

੬. ਟਿੱਪੀ ਦਾ ਚਿੰਨ੍ਹ ਵੀ ਪੰਜਾਬੀ ਦਾ ਆਪਣਾ ਨਿਵੇਕਲਾ ਹੈ, ਹਿੰਦੀ ਵਿਚ ਜੋ ਬਿੰਦੀ ਹੈ, ਉਸ ਦੀ ਅਵਾਜ਼ ਇਤਨੀ ਦੱਬਵੀਂ ਨਹੀਂ ਜਿਤਨੀ ਕਿ ਪੰਜਾਬੀ ਵਿਚ ਬੋਲੀ ਜਾਂਦੀ ਹੈ।

੭. ਨਾਗਰੀ ਵਿਚ .. ਜੇ ਤਕ ਝ, ਣ, ਅ ਅਤੇ ਪੈਰੀਂ ਰਾਰੇ ਦੇ ਇਕ ਤੋਂ ਵਧ ਰੂਪ ਚਲੇ ਆਉਂਦੇ ਹਨ ਜੋ ਉਚਿਤ ਨਹੀਂ।

੮. ਪ੍ਰੈੱਸ ਦੇ ਦ੍ਰਿਸ਼ਟੀਕੋਣ ਤੋਂ ਤਾਂ ਨਾਗਰੀ ਦੀ ਕਮਜ਼ੋਰੀ ਨੂੰ ਹਿੰਦੀ ਵਿਦਵਾਨਾਂ ਵੀ ਮੰਨਿਆ ਹੈ। ਸ੍ਰੀ ਚਤੁਰਸੇਨ ਸ਼ਾਸਤ੍ਰੀ ਲਿਖਦੇ ਹਨ—'ਦੇਵ ਨਾਗਰੀ ਲਿਪੀ ਲਿਖਾਈ ਦੇ ਨੁਕਤੇ ਤੋਂ ਜਿੰਨੀ ਪੂਰਣ ਹੈ, ਉਤਨੀ ਹੀ ਪ੍ਰੈੱਸ ਦੇ ਛਪਾਈ ਦੇ ਦ੍ਰਿਸ਼ਟੀ ਕੋਨ ਤੋਂ ਅਧੂਰੀ ਹੈ।

[ਹਿੰਦੀ ਭਾਸ਼ਾ ਔਰ ਸਾਹਿਤ ਕਾ ਇਤਿਹਾਸ, ਪੰ. ੩੨

'ਜੇ ਨਾਗਰੀ ਨੂੰ ਰਾਸ਼ਟਰ-ਲਿਪੀ ਬਣਾਉਣਾ ਹੈ ਤਾਂ ਇਸ ਵਿਚ ਬਹੁਤ ਸਾਰੀ ਸੋਧ ਕਰਨ ਦੀ ਲੋੜ ਹੈ।' [ਲਿਪੀ ਵਿਕਾਸ, ਕਿਰਤ, ਰਾਮਮੂਰਤੀ ਮੇਹਰੋਤ੍ਰਾ



Sri Satguru Jagjit Singh Ji Elibrary NamdhariElibrary@gmail.com

ਕਈ ਇਹ ਆਖ ਦੇਂਦੇ ਹਨ ਕਿ ਪੰਜਾਬੀ ਦੀ ਲੋੜ ਅਨੁਸਾਰ ਨਾਗਰੀ ਵਿਚ ਕੁਝ ਵਾਧੇ ਘਾਟੇ ਕਰ ਲੈਣ ਚਾਹੀਦੇ ਹਨ, ਜੇ ਇਹ ਪੁਆੜੇ ਕਰਨੇ ਹਨ ਤਾਂ ਗੁਰਮੁਖੀ ਨੂੰ ਕਿਉਂ ਛੱਡਿਆ ਜਾਵੇ, ਜੋ ਕਿ ਪੰਜਾਬੀਆਂ ਵਾਂਗ ਸਿਧੀ ਸਾਦੀ ਸਰਲ ਤੇ ਸੁਚੱਜੀ, ਸੋਹਣੀ-ਲਿਪੀ ਹੈ ਅਤੇ ਜਿਸ ਵਿਚ ੧੧ ਹਜ਼ਾਰ ਦੇ ਲਗਭਗ ਕਿੱਸੇ–ਕਿਤਾਬਾਂ ਦਾ ਲਿਖਤੀ ਰੀਕਾਰਡ ਵੀ ਸਾਂਭਿਆ ਪਿਆ ਹੈ । ਇਸ ਬਾਪ ਦਾਦੇ ਦੇ ਖਜ਼ਾਨੇ ਨਾਲੋਂ ਲੋਕਾਂ ਨੂੰ ਵੱਖਰਾ ਕਰਕੇ ਕਿਉਂ ਗਰੀਬ ਕੀਤਾ ਜਾਵੇ ? ਪੰਡਤ ਨਹਿਰੂ ਜੀ ਦੇ ਸ਼ਬਦਾਂ ਵਿਚ 'ਕਿਸੇ ਅਮੀਰ ਪ੍ਰਫੁਲਤ ਪਿੱਛੇ ਵਾਲੇ ਬੋਲੀ ਲਈ ਲਿਪੀ ਦੀ ਅਦਲਾ-ਬਦਲੀ ਕਰਨੀ ਇਕ ਅਹਿਮ ਤਬਦੀਲੀ ਹੈ । ਕਿਉਂ ਜੋ ਲਿਪੀ ਸਾਹਿਤ ਦਾ ਇਕ ਜ਼ਰੂਰੀ ਅੰਤਰਗਤ ਭਾਗ ਹੈ । ਲਿਪੀ ਬਦਲ ਦਿਓ,ਹੋਰ ਦੇ ਹੋਰ ਸ਼ਬਦ, ਹੋਰ ਦੀਆਂ ਹੋਰ ਅਵਾਜ਼ਾਂ ਤੇ ਹੋਰ ਹੋਰ ਖ਼ਿਆਲ ਸਾਹਮਣੇ ਖਲੋਂਦੇ ਹਨ । ਪੁਰਾਣੇ ਅਤੇ ਨਵੇਂ ਸਾਹਿੱਤ ਵਿਚਕਾਰ ਇਕ ਨ ਸਰ ਹੋਣ ਵਾਲੀ ਰੋਕ ਆ ਖੜ੍ਹੋਂਦੀ ਹੈ ਅਤੇ ਪੁਰਾਣਾ ਸਾਹਿਤ ਇਕ ਮਰ ਚੁਕੀ ਬਿਦੇਸੀ ਭਾਸ਼ਾ ਵਾਕ ਲਗਣ ਲਗ ਪੈਂਦਾ ਹੈ ।'

ਅਸਲ ਵਿਚ ਹਰ ਬੋਲੀ ਅਪਣੀ ਹੀ ਲਿਪੀ ਵਿਚ ਚੰਗੀ ਤਰ੍ਹਾਂ ਲਿਖੀ ਪੜ੍ਹੀ ਜਾ ਸਕਦੀ ਹੈ, ਦੂਜੀ ਲਿਪੀ ਦਾ ਪੁਸ਼ਾਕਾ, ਜੋ ਦੂਜੀ ਬੋਲੀ ਲਈ ਹੀ ਬਣਿਆ ਹੁੰਦਾ ਹੈ, ਉਸ ਨੂੰ ਮੱਲੋਮੱਲੀ ਪਾ ਕੇ ਸਾਂਗ ਨਹੀਂ ਬਣਾਉਣਾ ਚਾਹੀਦਾ । ਪੰਜਾਬਣ ਦਾ ਸਹੀ ਲਿਬਾਸ ਕੁੜਤੀ ਸਲਵਾਰ ਹੀ ਹੈ ਸੜੀ ਸਾੜ੍ਹੀ ਤੇ ਅੜੀ ਅੰਗੀਆ ਇਸ ਨੂੰ ਨਹੀਂ ਫਬਦੀ । ਜੇਹਾ ਕਿ ਗ੍ਰੀਅਰਸਨ ਨੇ ਕਿਹਾ ਹੈ ਕਿ ਪੰਜਾਬੀ ਬੋਲੀ ਵਿਚ ਮਰਦਾਵੇਂ ਗੁਣ ਹਨ, ਸੋ ਅਜੇਹੀ ਮਰਦਾਵੀਂ ਪ੍ਰਭਤਾ ਤੇ ਲੱਛਣਾਂ ਵਾਲੀ ਬੋਲੀ ਨੂੰ ਨਾਗਰੀ ਵਾਲਾ ਜ਼ਨਾਨਾ ਪਹਿਰਾਵਾ ਨਹੀਂ ਪੁਗਦਾ । ਨਾਲੇ ਆਪਣਾ ਕਿਉਂ ਕੋਈ ਛਡੇ ਜਦੋਂ ਕਿ ਚੰਗਾ ਗੁਜ਼ਾਰਾ ਹੁੰਦਾ ਹੋਵੇ ।

## ਫ਼ਾਰਸੀ ਲਿਪੀ ਠੀਕ ਨਹੀਂ

ਨਾਗਰੀ–ਭਗਤ ਹਿੰਦੂਆਂ ਵਾਂਗ ਮੁਸਲਮਾਨ ਵੀ ਇਸਲਾਮ ਨਾਲ



Sri Satguru Jagjit Singh Ji Elibrary NamdhariElibrary@gmail.com

ਅਰਬ ਈਰਾਨ ਤੋਂ ਆਈ ਲਿਪੀ ਨਾਲ ਹੀ ਬੱਝ ਗਏ। ਜਿਥੇ ਉਨ੍ਹਾਂ ਦੀ ਫਾਰਸੀ-ਪ੍ਰਧਾਨ ਹਿੰਦੁਸਤਾਨੀ ਜ਼ਬਾਨ-ਉਰਦੂ ਨਾਂ ਹੇਠ ਵੱਖਰਾ ਢਾਂਚਾ ਬਣਾ ਬੈਠੀ, ਉਥੇ ਲਿਪੀ ਵੀ ਰਤਾ ਮਾਸਾ ਫਰਕ ਨਾਲ ਸਾਮੀ ਖਾਨਦਾਨ ਦੀ ਹੀ ਪ੍ਰਚਲਤ ਹੋਈ। ਆਮ ਤੌਰ ਤੇ ਜੋ ਮੁਸਲਮਾਨ ਪੰਜਾਬੀ ਕਵੀ ਹੋਏ, ਉਨ੍ਹਾਂ ਆਪਣੀ ਰਚਨਾ ਇਸੇ ਵਿਚ ਲਿਖੀ। ਅਜ ਤੋਂ ਢਾਈ ਹਜ਼ਾਰ ਵਰ੍ਹਾ ਪਹਿਲਾਂ ਵੀ ਇਕ ਸਾਮੀ ਬੰਸ ਦੀ ਲਿਪੀ-ਖਰੋਸ਼ਠੀ ਕੁਝ ਸਦੀਆਂ ਪੰਜਾਬ ਵਿਚ ਅਪਣਾ ਸਿੱਕਾ ਚਲਾ ਗਈ ਸੀ ਪਰ ਫਿਰ ਉਸ ਦਾ ਬੀ ਨਾਸ ਹੋ ਗਿਆ।

ਫਾਰਸੀ ਲਿਪੀ ਦੀ ਹਾਲੇ ਅਜੇਹੀ ਕੋਈ ਗੱਲ ਨਹੀਂ, ਉਸ ਨੇ ਤਾਂ ਇਸਲੀਮੀ ਤਹਿਜ਼ੀਬ ਨਾਲ ਥਾਂ ਥਾਂ ਹਿੰਦ ਭਰ ਵਿਚ ਪੈਰ ਜਮਾਏ ਹੋਏ ਹਨ। ਅੰਗਰੇਜ਼ੀ ਰਾਜ ਸਮੇਂ ਕਈ ਸੂਬਿਆਂ ਵਿਚ ਕਾਫੀ ਅਰਸਾ ਉਰਦੂ ਜ਼ਬਾਨ ਦਫਤਰੀ ਬੋਲੀ ਰਹਿਣ ਕਰ ਕੇ ਇਸ ਦਾ ਹੋਰ ਵੀ ਰੋਅਬ ਬਣ ਗਿਆ ਤੇ ਪੰਜਾਬ ਵਿਚ ਤਾਂ ਵਿਦਿਅਕ–ਮਾਧਿਅਮ ਹੋਣ ਦਾ ਵੀ ਇਸੇ ਨੂੰ ਮਾਣ ਮਿਲਿਆ। ਅਜੇਹਿਆਂ ਕਾਰਣਾਂ ਕਰਕੇ ਉਰਦੂ ਜ਼ਬਾਨ ਤੇ ਫਾਰਸੀ ਲਿਪੀ ਦੀ ਵਡਿਆਈ ਤਾਂ ਚੰਗੀ ਬਣ ਗਈ ਪਰ ਪੰਜਾਬੀ ਸਾਹਿਤ ਦੀਆਂ ਕਿਤਾਬਾਂ ਪੰਜਾਬ ਦੀ ਪੁਰਾਣੀ ਲਿਪੀ ਗੁਰਮੁਖੀ ਵਿਚ ਹੀ ਛਪਦੀਆਂ ਰਹੀਆਂ। ਹਾਂ, ਕੁਝ ਕਿੱਸੇ ਜ਼ਰੂਰ ਫਾਰਸੀ ਲਿਪੀ ਵਿਚ ਪ੍ਰਕਾਸ਼ਤ ਹੋਏ।

ਫਾਰਸੀ ਇਕ ਤਰ੍ਹਾਂ ਦੀ ਸ਼ਿਕਸਤਾ ਲਿਪੀ ਹੈ, ਇਸੇ ਕਰਕੇ ਇਸ ਲਈ 'ਲਿਖੇ ਮੂਸਾ ਪੜ੍ਹੇ ਖੁਦਾ' ਦੀ ਕਹਾਵਤ ਚਲ ਪਈ ਹੈ। ਖੁਦ ਮੁਸਲਮਾਨ ਲਿਖਾਰੀ ਇਸ ਦੀਆਂ ਕਮੀਆਂ ਨੂੰ ਮੰਨਦੇ ਹਨ। 'ਉਰਦੂ' ਪੱਤਰ ਦੇ ਐਡੀਟਰ ਸਾਹਿਬ ਲਿਖਦੇ ਹਨ–'ਮੁਝੇ ਅਕਸਰ ਉਰਦੂ ਕੀ ਕਦੀਮ ਕਿਤਾਬੋਂ ਕੇ ਮੁਤਾਲਏ ਕਾ ਇਤਫਾਕ ਹੋਤਾ ਹੈ, ਪੁਰਾਨੇ ਇਲਫਾਜ਼ ਕੇ ਸਹੀ ਪਢਨੇ ਔਰ ਸਹੀ ਤਲੱਫਜ ਕੇ ਦਰਿਆਫਤ ਕਰਨੇ ਮੇਂ ਬੜੀ ਦਿੱਕਤ ਹੋਤੀ ਹੈ। ਅਗਰ ਲਾਤੀਨੀ ਯਾ ਨਾਗਰੀ ਹਰੂਫ ਮੇਂ ਯੇਹ ਤਹਿਰੀਰੇਂ ਹੋਤੀਂ ਤੋ ਇਤਨੀ ਦਿੱਕਤ ਨ ਹੋਤੀ। ਇਸੇ ਤਰ੍ਹਾਂ ਮੌ: ਸੱਯਦ ਅਲੀ ਬਿਲਗ੍ਰਾਮੀ



Sri Satguru Jagjit Singh Ji Elibrary NamdhariElibrary@gmail.com

ਲਿਖਦੇ ਹਨ, 'ਪਹਿਲਵੀ ਤੇ ਫਾਰਸੀ ਵਾਂਗ ਉਰਦੂ ਵੀ ਉਨ੍ਹਾਂ ਅਭਾਗੀਆਂ ਬੋਲੀਆਂ ਵਿਚੋਂ ਹੈ, ਜਿਨ੍ਹਾਂ ਦੇ ਅੱਖਰ ਦੂਜੀ ਜਾਤੀ ਤੋਂ ਬਣਾਏ ਗਏ ਹਨ ਤੇ ਇਨ੍ਹਾਂ ਅੱਖਰਾਂ ਦਾ ਜ਼ਬਾਨ ਨਾਲ ਕੋਈ ਸਬੰਧ ਨਹੀਂ ਹੈ। ਅਰਥਾਤ ਬੋਲੀ ਵਿਚ ਜੋ ਸ਼ਬਦ (ਆਵਾਜ਼ਾਂ) ਹਨ, ਉਨ੍ਹਾਂ ਲਈ ਅੱਖਰ ਨਹੀਂ ਤੇ ਕਿਸੇ ਕਿਸੇ ਆਵਾਜ਼ ਲਈ ਕਈ ਕਈ ਅੱਖਰ ਹਨ, ਜਿਵੇਂ—ਸੇ, ਸੁਆਦ, ਸੀਨ ਵਗ਼ੈਰਾ।'

ਇਹ ਇਤਰਾਜ਼ ਠੀਕ ਹੈ ਕਿ ਉਰਦੂ ਵਿਚ ਇਕੋ ਅਵਾਜ਼ ਲਈ ਬਹੁਤੇ ਅੱਖਰ ਹਨ ਜਿਵੇ, ਜ਼ਾਲ, ਜ਼ੋਇ, ਦੋ ਜ਼ੇ.ਤੇ ਦੋ ਹੇ। ਇਹ ਗੱਲ ਵੀ ਗ਼ਲਤ ਨਹੀਂ ਕਿ ਜਿਥੋਂ ਇਹ ਚਿੰਨ੍ਹ ਟੁਰੇ, ਉਥੋਂ ਦੀਆਂ ਵੱਖ ਵੱਖ ਆਵਾਜ਼ਾਂ ਲਈ ਇਹ ਭਿੰਨ ਭਿੰਨ ਚਿੰਨ੍ਹ ਠੀਕ ਹੋਣ ਪਰ ਸਾਡੇ ਲਈ ਤਾਂ ਇਹ ਦੂਹਰੇ ਤੀਹਰੇ ਹੀ ਹਨ। ਇਨ੍ਹਾਂ ਵਿਚੋਂ ਕੇਵਲ ਇਕੋ ਹੀ ਲੋੜੀਂਦਾ ਕਿਹਾ ਜਾ ਸਕਦਾ ਹੈ। ਇਕ ਖ਼ਾਮੀ ਫਾਰਸੀ ਲਿਪੀ ਵਿਚ ਇਹ ਵੀ ਹੈ ਕਿ ਬਿਨਾ ਜ਼ੇਰ ਜਬਰ, ਪੇਸ਼ ਦੇ ਲਿਖਣ ਦਾ ਰਿਵਾਜ ਹੋਣ ਕਰਕੇ ਮਲਕ, ਮਿਲਕ, ਮੁਲਕ ਯਾ ਚੋਰੀ, ਚੌਰੀ, ਚੂਰੀ ਆਦਿ ਇਕੋ ਤਰ੍ਹਾਂ ਹੀ ਲਿਖਿਆ ਜਾਏਗਾ, ਜਿਸਨੂੰ ਪੜ੍ਹਨ ਵਲੋ ਅੱਟੇ ਸੱਟੇ ਤੋਂ ਹੀ ਕੰਮ ਲੈਣਾ ਪਵੇਗਾ। ਜੇ ਨੁਕਤੇ ਨ ਲਗਣ, ਜੇਹਾ ਕਿ ਕਾਤਬ ਆਮ ਕਰਦੇ ਹਨ ਤਾਂ 'ਆਲੂ ਬੁਖ਼ਾਰਾ' ਵੀ 'ਉਲੂ ਬੇਚਾਰਾ' ਹੀ ਪੜ੍ਹਿਆ ਜਾਂਦਾ ਹੈ। ਕਈ ਅਵਾਜ਼ਾਂ ਲਈ ਚਿੰਨ੍ਹ ਵੀ ਨਹੀਂ ਜਿਵੇਂ ਣ ਤੇ ਙ ਆਦਿ। ਪੰਜਾਬੀ ਦਾ ਤਾਣਾ, ਕਾਣਾ, ਪਾਣ ਉਰਦੂ ਵਿਚ ਤਾਨਾ, ਕਾਨਾ, ਪਾਨ, ਲਿਖ ਹੋਵੇਗਾ ਜਿਸ ਨਾਲ ਅਰਥ ਦਾ ਅਨਰਥ ਹੋਣ ਦੀ ਪੱਕੀ ਸੰਭਾਵਨਾ ਹੈ। ਇਸੇ ਤਰ੍ਹਾਂ ਘ, ਝ, ਢ, ਭ, ਧ ਆਦਿ ਦੀਆਂ ਮਹਾਂ-ਪ੍ਰਾਣ ਧੁਨੀਆਂ ਵੀ ਸਹੀ ਨਹੀਂ ਲਿਖੀਆਂ ਜਾ ਸਕਦੀਆਂ।

ਪ੍ਰੈੱਸ ਦੇ ਨੁਕਤੇ ਤੋਂ ਫਾਰਸੀ ਅੱਖਰਾਂ ਦੀ ਸੂਰਤ ਗੋਲ ਤੇ ਚੌਰਸ ਨਾ ਹੋਣ ਕਾਰਣ ਹੁਣ ਤਕ ਇਨ੍ਹਾ ਦਾ ਚੰਗਾ ਟਾਈਪ ਵੀ ਨਹੀਂ ਬਣ ਸਕਿਆ ਅਜਿਹੇ ਘਾਟਿਆਂ ਕਰ ਕੇ ਫਾਰਸੀ ਲਿਪੀ ਪੰਜਾਬੀ ਲਈ ਪੁਗਦੀ ਨਹੀਂ ਤੇ ਨਾ ਹੀ ਹੁਣ ਮੌਜੂਦਾ ਹਿੰਦ ਵਿਚ ਇਸਦੀ ਉਹ ਮਹੱਤਤਾ ਰਹੀ ਹੈ।



Sri Satguru Jagjit Singh Ji Elibrary NamdhariElibrary@gmail.com

ਕਈਆਂ ਨੇ ਰੋਮਨ-ਅੱਖਰਾਂ ਵਿਚ ਪੰਜਾਬੀ ਲਿਖਣ ਦੀ ਸਿਫਾਰਸ਼ ਵੀ ਕੀਤੀ ਹੈ ਉਸ ਵਿਚ ਵੀ ਅਜਹੇ ਘਾਟੇ ਹਨ ਜਿਨ੍ਹਾਂ ਦਾ ਇਥੇ ਜ਼ਿਕਰ ਕਰਨ ਦੀ ਹੁਣ ਲੋੜ ਨਹੀਂ ਭਾਸਦੀ ।

## ਗੁਰਮੁਖੀ ਹੀ ਠੀਕ ਹੈ

ਪੰਜਾਬੀ ਲਿਖਣ ਲਈ ਗੁਰਮੁਖੀ ਦੇ ਮੁਕਾਬਲੇ ਦੀ ਹੋਰ ਕੋਈ ਢੁਕਵੀਂ ਤੇ ਸੰਪੂਰਨ ਲਿਪੀ ਨਹੀਂ । ਮੁਕੰਮਲ ਲਿਪੀ ਵਾਲੀਆਂ ਸਾਰੀਆਂ ਹੀ ਖ਼ੂਬੀਆਂ ਇਸ ਵਿਚ ਪਾਈਆਂ ਜਾਂਦੀਆਂ ਹਨ—

੧. ਗੁਰਮੁਖੀ ਇਕ ਫੁਨੈਟਿਕ ਯਾ ਧੁਨੀ—ਲਿਪੀ ਹੈ । ਇਸ ਵਿਚ ਪੰਜਾਬੀ ਦੀਆਂ ੩੫ ਮੂਲ ਅਵਾਜ਼ਾਂ ਲਈ ੩੫ ਹੀ ਚਿੰਨ੍ਹ ਮੌਜੂਦ ਹਨ । ਪੰਜਾਬੀ ਦੀ ਆਪਣੀ ਕੋਈ ਅਜੇਹੀ ਆਵਾਜ਼ ਨਹੀਂ, ਜਿਸ ਲਈ ਇਸ ਵਿਚ ਅੱਖਰ ਨਾ ਹੋਵੇ ।

੨. ਇਕ ਅਵਾਜ਼ ਲਈ ਇਕੋਂ ਅੱਖਰ ਹੈ, ਦੋਹਰ ਨਹੀਂ ।

੩. ਇਕ ਅੱਖਰ ਇਕੋ ਅਵਾਜ਼ ਨੂੰ ਪਰਗਟ ਕਰਦਾ ਹੈ, ਦੋਹਰ ਜਾਂ ਰਲਾਉਟ ਨਹੀਂ ।

੪. ਚੰਗੀ ਲਿਪੀ ਦੀ ਇਹ ਵੀ ਖੂਬੀ ਹੈ ਕਿ ਉਸ ਦਾ ਹਰ ਅੱਖਰ ਇਕ ਦੂਜੇ ਤੋਂ ਬਿਲਕੁਲ ਨਿਆਰੀ ਸ਼ਕਲ ਦਾ ਹੋਵੇ, ਭੁਲੇਖਾ ਨਾ ਪਾਵੇ । ਗੁਰਮੁਖੀ ਲਿਪੀ ਇਸ ਕਸਵੱਟੀ ਉਤੇ ਪੂਰੀ ਉਤਰਦੀ ਹੈ ।

੫. ਹਰ ਬੋਲੀ ਦੀਆਂ ਅਵਾਜ਼ਾਂ ਅਨੁਸਾਰ ਹੀ ਅੱਖਰ ਹੁੰਦੇ ਹਨ । ਮੁੱਢ ਵਿਚ ਲਿਪੀ ਕਰਤਿਆਂ ਦੇ ਸਾਹਮਣੇ ਬਿਦੇਸੀ ਬੋਲੀ ਲਿਖਣ ਦਾ ਕੋਈ ਮਨੋਰਥ ਨਹੀਂ ਹੁੰਦਾ ਪਰ ਜੇ ਕੋਈ ਲਿਪੀ ਇਹ ਕੰਮ ਵੀ ਸਾਰ ਦੇਵੇ ਤਾਂ ਉਸ ਨੂੰ ਜ਼ਿਆਦਾ ਚੰਗੀ ਤੇ ਗੁਣਵੰਤੀ ਸਮਝਣਾ ਚਾਹੀਦਾ ਹੈ । ਗੁਰਮੁਖੀ ਨੇ ਅਜ ਤਕ ਕਦੇ ਕਿਸੇ ਬਿਦੇਸੀ ਅਵਾਜ਼ ਲਿਖਣ ਲਈ ਅਯੋਗਤਾ ਯਾ ਅਸਮਰੱਥਤਾ ਨਹੀਂ ਦਿਖਾਈ । (ਲੋੜ ਪੈਣ ਤੇ ਆਪਣੇ ਅੱਖਰਾਂ ਨਾਲ ਹੀ ਰਤਾ ਮਾਸਾ ਚਿੰਨ੍ਹ ਲਾ ਕੇ ਕੰਮ ਸਾਰ ਲਿਆ ਹੈ ਜਿਵੇਂ ਸ਼, ਜ਼ ਆਦਿ।)



Sri Satguru Jagjit Singh Ji Elibrary NamdhariElibrary@gmail.com

ਸੰਸਕ੍ਰਿਤ, ਫਾਰਸੀ ਤੇ ਬ੍ਰਿਜ-ਭਾਖਾ ਦੀਆਂ ਕਈ ਕਿਤਾਬਾਂ ਗੁਰਮੁਖੀ ਲਿਪੀ ਵਿਚ ਲਿਖੀਆਂ ਹੋਈਆਂ ਇਸ ਗੱਲ ਦਾ ਨਿੱਗਰ ਪਰਮਾਣ ਹਨ ।

੬. ਹਿੰਦ ਦੀਆਂ ਹੋਰ ਲਿਪੀਆਂ ਵਾਂਙ ਇਸ ਦੀ ਵਰਣਮਾਲਾ ਦੀ ਤਰਤੀਬ ਵੀ ਵਿਗਿਆਨਿਕ ਹੈ। ਇਸ ਦੀਆਂ ਅੱਖਰ-ਪਾਲਾਂ ਨੂੰ ਅਵਾਜ਼-ਅਸਥਾਨਾਂ ਅਨੁਸਾਰ ਵਿਉਂਤਿਆ ਗਿਆ ਹੈ ।

੭. ਇਕਹਿਰੇ ਤੇ ਛੋਟੇ ਅੱਖਰਾਂ ਦੇ ਸਦਕੇ ਮੇਹਨਤ ਤੇ ਸਮੇਂ ਦੀ ਬੱਚਤ ਹੁੰਦੀ ਹੈ। ਪੰਜਾਬੀ ਵਿਚ ਡਿਉਢੀਆਂ ਦੂਹਰੀਆਂ ਅਵਾਜ਼ਾਂ ਹੀ ਨਹੀਂ ਇਸ ਲਈ ਇਸ ਦੀ ਲਿਪੀ ਵੀ ਇਸ ਔਗੁਣੋਂ ਬਚੀ ਹੈ। ਕੇਵਲ ਰ ਜਾਂ ਹ ਦੀ ਕਿਤੇ ਕਿਤੇ ਪੈਰੀਂ ਵਰਤੋਂ ਹੁੰਦੀ ਹੈ।

੮. ਅੱਖਰਾਂ ਦੀ ਇਕਸਾਰਤਾ, ਪੱਧਰਾਈ ਤੇ ਸੁੰਦਰਤਾ ਵਿਚ ਗੁਰਮੁਖੀ ਬੇਮਿਸਾਲ ਹੈ। ਇਸੇ ਕਰਕੇ ਇਸਦਾ ਟਾਇਪ ਵੀ ਦੇਵ-ਨਾਗਰੀ ਨਾਲੋਂ ਵਧੇਰੇ ਸੁੰਦਰ ਹੈ।

੯. ਚੰਗੀ ਲਿਪੀ ਦਾ ਲੱਛਣ ਇਹ ਵੀ ਹੈ ਕਿ ਸਰਲ ਸੌਖੀ ਤੇ ਗੁੰਝਲ ਰਹਿਤ ਹੋਵੇ। ਗੁਰਮੁਖੀ ਆਪਣੇ ਲੋਕਾਂ ਵਾਂਗ ਸਿੱਧੀ ਪੱਧਰੀ ਤੇ ਥੋੜੀ ਮੇਹਨਤ ਅਤੇ ਥੋੜੇ ਸਮੇਂ ਵਿਚ ਅਸਾਨੀ ਨਾਲ ਲਿਖੀ ਸਿਖੀ ਜਾਣ ਵਾਲੀ ਹੈ। ਸ੍ਰੀ ਮਦਨ ਗੋਪਾਲ ਜੀ ਨੇ ਇਸ ਨੁਕਤੇ ਤੋਂ ਗੁਰਮੁਖੀ ਨੂੰ ਹਿੰਦ ਭਰ ਦੀਆਂ ਲਿਪੀਆਂ ਵਿਚੋਂ 'ਸਭ ਤੋਂ ਵਧ ਆਸਾਨ' ਆਖਿਆ ਹੈ।*

੧੦. ਤੇਜ਼ ਲਿਖਣ ਵਾਸਤੇ ਕੁਝ ਅੱਖਰਾਂ ਤੋਂ ਸਿਵਾ ਬਿਨਾ ਕਲਮ ਚੁਕੇ ਲਿਖੇ ਜਾਣ ਦਾ ਗੁਣ ਵੀ ਇਸ ਵਿਚ ਮੌਜੂਦ ਹੈ ।

## ਗੁਰਮੁਖੀ ਬਾਰੇ ਰਾਵਾਂ

ਉਪਰ ਅਸੀਂ ਭਾਵੇਂ ਬਹੁਤ ਸਾਰੇ ਪਹਲੂਆਂ ਤੋਂ ਇਹ ਨਿਰਣਾ ਕਰ ਹੀ ਚੁਕੇ ਹਾਂ ਕਿ ਪੰਜਾਬੀ ਦੀ ਪੁਰਾਣੀ ਲਿਪੀ ਤੇ ਪੰਜਾਬੀ ਲਈ ਢੁਕਵੀਂ ਲਿਪੀ ਇਕੋ ਇਕ ਗੁਰਮੁਖੀ ਹੀ ਹੈ ਪਰ ਫਿਰ ਵੀ ਸ਼ੰਕਾਵਾਦੀਆਂ

*ਭਾਸ਼ਾ, ਪੰਨਾ ੩੧



Sri Satguru Jagjit Singh Ji Elibrary NamdhariElibrary@gmail.com

ਦੀ ਵਧੇਰੇ ਤਸੱਲੀ ਲਈ ਇਸ ਬਾਰੇ ਵਿਦਵਾਨੀ ਦੀਆਂ ਕੁਝ ਰਾਵਾਂ ਦਰਜ ਕੀਤੀਆਂ ਜਾਂਦੀਆਂ ਹਨ। ਇਸ ਤੋਂ ਇਸ ਦੇ ਹੋਰ ਗੁਣਾਂ ਤੇ ਵਿਸ਼ੇਸ਼-ਤਾਈਆਂ ਦਾ ਪਤਾ ਲਗੇਗਾ।

੧. ਜੋਜ਼ਫ ਡੇਵਿਡ ਕਨਿੰਘਮ (੧੮੪੮)

'ਇਸ ਸਮੇਂ ਭਾਰਤ ਵਿਚ ਜੋ ਲਿਪੀਆਂ ਚਾਲੂ ਹਨ, ਗੁਰਮੁਖੀ ਵੀ ਉਨ੍ਹਾਂ ਵਿਚੋਂ ਇਕ ਹੈ ਕਿਉ ਕਿ ਸਿਖ ਗੁਰੂਆਂ ਇਸ ਨੂੰ ਵਰਤੋਂ ਵਿਚ ਲਿਆਂਦਾ, ਇਸ ਲਈ ਇਸਨੂੰ ਕਦੇ ਕਦੇ ਗੁਰਮੁਖੀ ਵੀ ਕਿਹਾ ਜਾਂਦਾ ਹੈ ਪਰ ਇਹ ਪੰਜਾਬ ਦੀ ਲਿਪੀ ਦਾ ਹੀ ਦੂਜਾ ਨਾਂ ਹੈ।'

੨. ਲਾਲਾ ਬਿਹਾਰੀ ਲਾਲ (੧੮੬੭) (ਸਿਖ ਇਤਿਹਾਸ, ਜ਼ਮੀਮਾ ੧

'ਪੰਜਾਬੀ ਬੋਲੀ ਵਿਸ਼ੇਸ਼ ਕਰਕੇ ਗੁਰਮੁਖੀ ਅੱਖਰਾਂ ਵਿਚ ਲਿਖੀ ਜਾਂਦੀ ਹੈ। ਏਸੇ ਲਈ ਗੁਰਮੁਖੀ ਦੀ ਬਰਨਮਾਲਾ ਪੈਂਤੀ ਨੂੰ ਪੰਜਾਬੀ ਬਰਣ ਮਾਲਾ ਕਹਿੰਦੇ ਹਨ।' (ਪੰਜਾਬੀ ਬਯਾਕਰਣ, ਪੰਨਾ ੧

੩. ਜੋਹਨ ਬੀਮਜ਼ (੧੮੭੨)

'ਪੰਜਾਬੀ ਲਿਖਣ ਲਈ ਵਰਤੇ ਜਾਣ ਵਾਲੇ ਅੱਖਰ 'ਗੁਰਮੁਖੀ' ਸਦਾਉਂਦੇ ਹਨ।' (ਏ ਕੰਪੇਰਿਟਵ ਗਰਾਮਰ

੪. ਈ. ਪੀ. ਨਿਊਟਨ (੧੮੯੮ ਈ:)

'The language which is spoken with some variation thronghout the Punjab and hence called Punjabi, is usully written in what is known as the Gurmukhi character. (ਪੰਨਾ ੧

It will be seen that the arrangement of letters here is more systematic than that of the English alphabet'. [ਪੰਜਾਬੀ ਗ੍ਰਾਮਰ, ਪੰਨਾ ੫

੫. ਜਾਰਜ ਗ੍ਰੀਅਰਸਨ (੧੯੧੮)—

'The Punjabi literature is usually said to be written in Gurmukhi albhabet....................As a matter of fact several languages have been written in Gurmukhi'.

[L. S. of India ਜਿਲਦ ਨੌਵੀਂ ਭਾਗ ੧, ਪੰਨਾ ੬੨੪



Sri Satguru Jagjit Singh Ji Elibrary NamdhariElibrary@gmail.com

੬. ਪੰਡਿਤ ਗੌਰੀ ਸ਼ੰਕਰ ਹੀਰਾ ਚੰਦ ਓਝਾ (੧੯੧੮)–

'ਪੰਜਾਬ ਦੇ ਮਹਾਂਜਨਾਂ ਤੇ ਹੋਰ ਮਾਮੂਲੀ ਪੜ੍ਹਿਆਂ ਵਿਚ ਪਹਿਲੇ ਲੰਡਾ ਲਿਪੀ ਪ੍ਰਚਲਤ ਸੀ, ਇਸ ਵਿਚ ਸ਼ੁਧ ਪਾਠ ਨਹੀਂ ਸੀ ਹੁੰਦਾ, ਇਸ ਲਈ ਗੁਰੂ ਅੰਗਦ ਜੀ ਨੇ ਆਪਣੇ ਧਰਮ-ਗ੍ਰੰਥ ਦੀ ਸੁਧੀ ਲਈ ਸ੍ਵਰਾਂ ਦੇ ਚਿੰਨ੍ਹਾਂ–ਲਗਾਂ ਵਾਲੀ ਨਵੀਂ ਲਿਪੀ ਬਣਾਈ। ਇਸ ਨੂੰ 'ਗੁਰਮੁਖੀ' ਕਹਿੰਦੇ ਹਨ ਤੇ ਇਸ ਦਾ ਪ੍ਰਚਾਰ ਪੰਜਾਬ ਵਿਚ ਵਧ ਰਿਹਾ ਹੈ।'

[ਪ੍ਰਾਚੀਨ ਭਾਰਤੀਯ ਲਿਪੀ ਮਾਲਾ, ਪੰਨਾ ੧੩੦

੭. ਪ੍ਰੋ. ਦੁਨੀ ਚੰਦ (੧੯੨੪)

'ਪੰਜਾਬੀ ਜ਼ਿਆਦਾ ਗੁਰਮੁਖੀ ਲਿਪੀ ਵਿਚ ਹੀ ਲਿਖੀ ਜਾਂਦੀ ਹੈ। ਗੁਰਮੁਖੀ ਲਿਪੀ ਵਿਚ ਹਿੰਦੀ, ਰਾਜਸਥਾਨੀ ਤੇ ਫਾਰਸੀ ਆਦਿ ਵੀ ਲਿਖੀਆਂ ਮਿਲਦੀਆਂ ਹਨ ਜਿਵੇਂ ਰੋਮਨ ਲਿਪੀ ਵਿਚ ਅੰਗ੍ਰੇਜ਼ੀ ਤੋਂ ਇਲਾਵਾ ਯੂਰਪ ਦੀਆਂ ਹੋਰ ਬਹੁਤ ਸਾਰੀਆਂ ਬੋਲੀਆਂ ਵੀ ਲਿਖੀਆਂ ਜਾਂਦੀਆਂ ਹਨ।

[ਪੰਜਾਬੀ ਔਰ ਹਿੰਦੀ ਕਾ ਭਾਸ਼ਾ ਵਿਗਿਆਨ, ਪੰਨਾ ੩੧

੮. ਮ: ਗਾਂਧੀ–

'ਇਸ ਵੇਲੇ ਬੰਗਾਲ ਲਈ ਬੰਗਾਲੀ, ਪੰਜਾਬ ਲਈ ਗੁਰਮੁਖੀ, ਸਿੰਧ ਲਈ ਸਿੰਧੀ, ਉਤਕਲ ਵਾਸਤੇ ਉੜੀਆ, ਗੁਜਰਾਤ ਲਈ ਗੁਜਰਾਤੀ, ਆਂਧਰ ਵਿਚ ਤੈਲਗੂ, ਤਾਮਲਨਾਦ ਵਿਚ ਤਾਮਲ, ਕੇਰਲ ਵਿਚ ਮਲਿਆਲੀ, ਤੇ ਕਰਨਾਟਕ ਵਿਚ ਕੰਨੜਾ ਲਿਪੀ ਹੈ।' [ਨਵ ਜੀਵਨ ੨੧.੭.੧੯੨੭

੯. ਮੁਨਸ਼ੀ ਮੌਲਾ ਬਖਸ਼ ਕੁਸ਼ਤਾ (੧੯੩੯)–

'ਉਰਦੂ ਵਿਚ ਇਕ ਨੁਕਸ ਹੈ ਕਿ ਪੰਜਾਬੀ ਬੋਲਦੀਆਂ ਅਵਾਜ਼ਾਂ ਨੂੰ ਇਸ ਵਿਚ ਸਹੀ ਤੌਰ ਤੇ ਅਦਾ ਨਹੀਂ ਕੀਤਾ ਜਾ ਸਕਦਾ ਅਰ ਜੇ ਉਨ੍ਹਾਂ ਅਵਾਜ਼ਾਂ ਨੂੰ ਅਦਾ ਕਰਨ ਦਾ ਜਤਨ ਕੀਤਾ ਜਾਏ ਤਾਂ ਪੂਰੀ ਕਾਮਯਾਬੀ ਨਹੀਂ ਹੁੰਦੀ। ਲਿਖਣ-ਸ਼ੈਲੀ ਦਾ ਦੂਜਾ ਢੰਗ ਗੁਰਮੁਖੀ ਅੱਖਰ ਹਨ; ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰਮੁਖੀ ਅੱਖਰਾਂ ਦਾ ਵਰਤਾਉ ਪੰਜਾਬੀ ਬੋਲੀ ਵਾਸਤੇ ਬੜਾ ਸੁਖਾਲਾ ਤੇ ਆਮ ਫ਼ਹਿਮ ਹੈ ਤੇ ਇਸ ਵਿਚ ਜੋੜ ਚੰਗੀ ਤਰ੍ਹਾਂ ਬਣਾਏ



Sri Satguru Jagjit Singh Ji Elibrary NamdhariElibrary@gmail.com

ਜਾ ਸਕਦੇ ਹਨ ਤੇ ਆਵਾਜ਼ਾਂ ਪੰਜਾਬੀ ਦੇ ਲਹਿਜੇ ਮੁਤਾਬਕ ਨਕਲ ਕੀਤੀਆਂ ਜਾ ਸਕਦੀਆਂ ਹਨ। [ਪੰਜਾਬ ਦੇ ਹੀਰੇ, ਪੰਨਾ ੨੯

੧੦. ਡਾ. ਬਨਾਰਸੀ ਦਾਸ (੧੯੪੧)–

'ਪੰਜਾਬੀ ਲਿਖਣ ਲਈ ਦੇਵਨਾਗਰੀ ਦਾ ਇਸਤੇਮਾਲ ਬਹੁਤ ਘਟ ਹੋਇਆ ਹੈ। ਪੰਜਾਬੀ ਦੀਆਂ ਸਿਰਫ ਪੰਜ ਸੱਤ ਕਿਤਾਬਾਂ ਹੋਣਗੀਆਂ ਜਿਹੜੀਆਂ ਦੋ ਢਾਈ ਸੌ ਬਰਸ ਦੇ ਅੰਦਰ ਦੇਵਨਾਗਰੀ ਹਰਫਾਂ ਵਿਚ ਲਿਖੀਆਂ ਹੋਈਆਂ ਮਿਲਦੀਆਂ ਹਨ। ਪੰਜਾਬੀ ਦੀ ਆਪਣੀ ਲਿਪੀ ਗੁਰਮੁਖੀ ਹੈ। ਏਸ ਲਈ ਇਹਨੂੰ ਪੰਜਾਬੀ ਵੀ ਆਖਦੇ ਹਨ, ਇਸਦਾ ਰਿਵਾਜ ਸਿਰਫ ਪੰਜਾਬ ਦੇ ਅੰਦਰ ਹੈ।

[ਪੰਜਾਬੀ ਜ਼ਬਾਨ ਤੇ ਉਹਦਾ ਲਿਟਰੇਚਰ, ਪੰਨਾ ੧੯੦

੧੧. ਪੰ. ਅਜਧਿਆ ਸਿੰਘ ਉਪਾਧਿਆਇ–

'ਪੰਜਾਬੀ ਦੇ ਅੱਖਰ ਰਾਜਪੂਤਾਨੇ ਦੇ ਮਹਾਜਨੀ ਤੇ ਕਸ਼ਮੀਰ ਦੇ ਸ਼ਾਰਦਾ ਅੱਖਰਾਂ ਨਾਲ ਮਿਲਦੇ ਜੁਲਦੇ ਹਨ। ਸੋਲ੍ਹਵੀਂ ਸਦੀ ਵਿਚ ਗੁਰੂ ਅੰਗਦ ਜੀ ਨੇ ਇਸ ਦੀ ਸੋਧ ਕੀਤੀ, ਜਿਸ ਦਾ ਸਿਟਾ ਗੁਰਮੁਖੀ ਅੱਖਰ ਹਨ।'

[ਹਿੰਦੀ ਭਾਸ਼ਾ ਔਰ ਸਾਹਿਤ ਕਾ ਵਿਕਾਸ, ਪੰਨਾ ੪੪

੧੨. ਪ੍ਰੋ. ਧੀਰੇਂਦਰ ਵਰਮਾ–

'ਲੰਡਿਆਂ ਦੀ ਲਿਪੀ ਬਹੁਤ ਅਧੂਰੀ ਸੀ, ਇਸ ਦੇ ਪੜ੍ਹਨ ਵਿਚ ਔਖ ਹੁੰਦੀ ਹੈ। ਗੁਰੂਆਂ ਇਸ ਦਾ ਸੁਧਾਰ ਕੀਤਾ, ਇਹ ਸੋਧਿਆ ਰੂਪ ਗੁਰਮੁਖੀ ਹੈ। ਅਜ ਕਲ ਪੰਜਾਬੀ ਬੋਲੀ ਦੀਆਂ ਪੁਸਤਕਾਂ ਇਸੇ ਲਿਪੀ ਵਿਚ ਛਪਦੀਆ ਹਨ।' [ਹਿੰਦੀ ਭਾਸ਼ਾ ਔਰ ਲਿਪੀ, ਪੰਨਾ ੩੫

੧੩. ਸ੍ਰੀ ਰਾਮ ਮੂਰਤੀ ਮੇਹਰੋਤਰਾ–

'ਨਾਗਰੀ ਤੇ ਗੁਰਮੁਖੀ ਦੇ ਅੱਖਰ ਸੋਹਣੇ ਤੇ ਨਿਸਚਤ ਹੋਣ ਵਿਚ ਸਮਾਨ ਹਨ।' ਲੇਖਕ ਨੇ ਗੁਰਮੁਖੀ ਦੇ ਨਾਗਰੀ ਨਾਲੋਂ ਵੀ ਕਈ ਅੱਖਰ ਵਧ ਸਰਲ, ਸੁੰਦਰ ਤੇ ਨਿਸ਼ਚਤ ਹੋਣ ਦੀ ਸਾਖ ਭਰੀ ਹੈ।

[ਲਿਪੀ ਵਿਕਾਸ, ਪੰਨਾ ੭੦

੧੪. ਪੰਡਤ ਕੇਸ਼ਵ ਦੇਵ ਮਿਸਰ–

ਹਿੰਦ ਦੀਆਂ ਪੰਜ ਬੋਲੀਆਂ (ਬੰਗਾਲੀ, ਮਰਾਠੀ, ਗੁਜਰਾਤੀ, ਹਿੰਦੀ



Sri Satguru Jagjit Singh Ji Elibrary NamdhariElibrary@gmail.com

ਤੇ ਪੰਜਾਬੀ) ਦੀਆਂ ਲਿਪੀਆਂ ਉਤੇ ਹੀ ਵਿਚਾਰ ਕਰਨੀ ਜ਼ਰੂਰੀ ਹੈ।' ਅਗੇ ਲੇਖਕ ਨੇ ਇਨ੍ਹਾਂ ਲਿਪੀਆਂ ਦਾ ਪਰਸਪਰ ਟਾਕਰਾ ਕਰਦਿਆਂ ਥਾਂ ਥਾਂ ਗੁਰਮੁਖੀ ਦਾ ਵਰਣਨ ਕੀਤਾ ਹੈ।

[ਨਾਗਰੀ ਅੰਕ ਔਰ ਅਕਸ਼ਰ,ਪੰਨਾ ੨੫–੩੫

੧੫. ਬਾਬੂ ਰਾਮ ਸਕਸੈਨਾ–

'ਸ਼ਾਰਦਾ ਤੋਂ ਹੀ ਵਰਤਮਾਨ ਕਸ਼ਮੀਰੀ ਤੇ ਟਾਕਰੀ ਲਿਪੀਆਂ ਦੀ ਪੈਦਾਇਸ਼ ਹੋਈ ਤੇ ਗੁਰਮੁਖੀ ਦੇ ਵਧੇਰੇ ਅੱਖਰ ਵੀ ਇਸੇ ਨਾਲ ਮਿਲਦੇ ਹਨ।' (ਸਾਮਾਨਜ ਭਾਸ਼ਾ ਵਿਗਿਆਨ, ਪੰਨਾ ੧੮੦

੧੬. ਸ੍ਰੀ ਰਘੂਨੰਦਨ ਸ਼ਾਸਤ੍ਰੀ–

'ਪੰਜਾਬ ਦੀ ਬੋਲੀ ਪੰਜਾਬੀ ਹੈ ਤੇ ਇਹ ਗੁਰਮੁਖੀ ਅੱਖਰਾਂ ਵਿਚ ਲਿਖੀ ਜਾਂਦੀ ਹੈ।' [ਪੰਜਾਬ ਮੇਂ ਹਿੰਦੀ ਕੀ ਪ੍ਰਗਤੀ, ਪੰਨ ੫੦

੧੭. ਸ੍ਰੀ ਦੇਵਿੰਦਰ ਸਤਿਆਰਥੀ–

ਪੰਜਾਬੀ ਭਾਖਾ ਦੀ ਗੁਰਮੁਖੀ ਲਿਪੀ ਦੀ ਵਰਣਮਾਲਾ 'ਪੈਂਤੀ' ਕਹਾਉਂਦੀ ਹੈ ਕਿਉਂਕਿ ਇਸ ਵਣਮਾਲਾ ਦਾ ਕੰਮ ੩੫ ਅੱਖਰਾਂ ਨਾਲ ਹੀ ਚਲਦਾ ਹੈ। ਇਸ ਨੁਕਤੇ ਤੋਂ ਇਹ ਬੜੀ ਸੰਖਿਪਤ ਲਿਪੀ ਹੈ।' ਵੈਸੇ ਇਸ ਲਿਪੀ ਵਿਚ ਪੰਜਾਬੀ ਭਾਸ਼ਾ ਦੀ ਹਰ ਲੋੜ ਦਾ ਧਿਆਨ ਰਖਿਆ ਗਿਆ ਹੈ।' (ਦੇਵਨਾਗਰ, ਤ੍ਰੈਮਾਸਕ ਪੱਤ੍ਰ ਪੰਨਾ ੨੦

੧੮. ਪੰਡਿਤ ਕਰਤਾਰ ਸਿੰਘ ਦਾਖਾ–

'ਗੁਰਮੁਖੀ ਲਿਪੀ ਦਾ ਪ੍ਰਯੋਜਨ ਪੰਜਾਬੀ ਨੂੰ ਸਹੀ ਸਹੀ ਲਿਖਣ ਦਾ ਹੈ ਪਰੰਤੂ ਇਸ ਵਿਚ ਦੁਨੀਆਂ ਭਰ ਦੀਆਂ ਬੋਲੀਆਂ ਵੀ ਲੋੜ ਅਨੁਸਾਰ ਸਹੀ ਸਹੀ ਲਿਖੀਆਂ ਜਾ ਸਕਦੀਆਂ ਹਨ।

(ਸਾਹਿਤ ਸਮਾਚਾਰ; ਮਾਸਕ ਪੱਤ੍ਰ ਫਰਵਰੀ ੧੯੫੩

੧੯. ਸ੍ਰੀ ਮਦਨ ਗੋਪਾਲ–

'ਦੁੱਤ ਲਿਖਣ ਦੀ ਬੀਮਾਰੀ ਬੰਗਾਲੀ, ਗੁਜਰਾਤੀ ਤੇ ਮਰਹੱਟੀ ਵਿਚ ਵੀ ਆ ਗਈ ਹੈ। ਇਸ ਨੇ ਹਿੰਦੀ ਨੂੰ ਵੀ ਔਖਾ ਕਰ ਰਖਿਆ ਹੈ। ਸਿਰਫ



Sri Satguru Jagjit Singh Ji Elibrary NamdhariElibrary@gmail.com

ਗੁਰਮੁਖੀ ਵਾਲੇ ਬਚੇ ਹਨ। ਇਸੇ ਕਰ ਕੇ ਜਿਤਨਾ ਗੁਰਮੁਖੀ ਪੜ੍ਹਨਾ ਅਸਾਨ ਹੈ, ਉਤਨਾ ਹੋਰ ਕੋਈ ਹਿੰਦੁਸਤਾਨੀ ਲਿਖਾਵਟ ਨਹੀਂ...ਗੁਰਮੁਖੀ ਦੇਵਨਾਗਰੀ ਨਾਲੋਂ ਵੀ ਸੌਖੀ ਹੈ।' [ਭਾਸ਼ਾ, ਪੰਨਾ ੩੧

੨੦. ਪ੍ਰਿੰਸੀਪਲ ਜੋਧ ਸਿੰਘ–

'ਇਕ ਵਿਗਿਆਨ ਮਈ ਲਿਪੀ ਦੀ ਸਿਫਤ ਇਹ ਹੈ ਕਿ ਜੋ ਅੱਖਰ ਲਿਖੇ ਜਾਣ ਉਹ ਇਕ ਤੋਂ ਵਧ ਅਵਾਜ਼ ਦੇ ਲਖਾਇਕ ਨ ਹੋਣ। ਨਾ ਹੀ ਕੋਈ ਅੱਖਰ ਅਜੇਹਾ ਹੋਵੇ ਜੋ ਲਿਖਤ ਵਿਚ ਤਾਂ ਆ ਜਾਵੇ ਪਰ ਉਚਾਰਿਆ ਨ ਜਾਵੇ। ਅਜੇਹੀਆਂ ਲਿਪੀਆਂ ਨੂੰ ਅੰਗਰੇਜ਼ੀ ਵਿਚ Phonetic ਧੁਨਿਕ ਲਿਪੀਆਂ ਆਖਦੇ ਹਨ ਅਤੇ ਗੁਰਮੁਖੀ ਲਿਪੀ ਅਜੇਹੀਆਂ ਲਿਪੀਆਂ ਵਿਚੋਂ ਇਕ ਹੈ। ਗੁਰਮੁਖੀ ਅੱਖਰ ਸਾਦੇ, ਥੋੜੇ ਅਤੇ ਪੰਜਾਬੀ ਬੋਲੀ ਲਈ ਸਭ ਤੋਂ ਵਧੀਕ ਯੋਗ ਹਨ।' [ਪੰਜਾਬੀ ਦੁਨੀਆ, ਪਟਿਆਲਾ ਮਈ ੫੧

੨੧. ਡਾ. ਰਘੁਵੀਰ–

'ਪੰਜਾਬੀ ਜਾਂ ਗੁਰਮੁਖੀ ਲਿਪੀ, ਦੇਵਨਾਗਰੀ ਹਿੰਦੀ, ਮਰਾਠੀ, (ਨੇਪਾਲੀ) ਸ਼ਾਰਦਾ, ਤਿਬਤੀ, ਬੰਗਾਲੀ, ਉੜੀਆ, ਨੰਦੀ ਨਾਗਰੀ, ਗੁਜਰਾਤੀ ਆਦਿ ਵਾਂਗੂ ਗੁਪਤ ਲਿਪੀ ਦੇ ਰਾਹੀਂ ਪ੍ਰਾਚੀਨ ਬ੍ਰਹਿਮੀ ਵਿਚੋਂ ਈ ਨਿਕਲੀ ਹੋਈ ਹੈ। ਤੇ ਅਸੀਂ ਜੋ ਕੁਝ ਬੋਲਦੇ ਹਾਂ, ਭਾਰਤ ਵਰਸ਼ ਦੀਆਂ ਹੋਰਨਾਂ ਲਿਪੀਆਂ ਵਾਂਙ ਏਸ ਲਿਪੀ ਵਿਚ ਵੀ ਓਵੇਂ ਈ ਲਿਖ ਦੇਂਦੇ ਹਾਂ......। ਸਾਡੇ ਕੋਲ ਆਪਣੀ ਲਿਪੀ ਹੁੰਦਿਆਂ ਸਾਨੂੰ ਕੀ ਲੋੜ ਹੈ ਕਿ ਅਸੀਂ ਦੂਸਰਿਆਂ ਦੇਸਾਂ ਦੀਆਂ ਲਿਪੀਆਂ ਲਈਏ। ਦੂਸਰੇ ਦੇਸ ਦੀ ਲਿਪੀ ਗ੍ਰਹਿਣ ਕਰਨ ਦੀਆਂ ਹਾਨੀਆਂ ਉਤੇ ਅਸੀਂ ਲੋਕ ਵੀਚਾਰ ਨਹੀਂ ਕਰਦੇ। ਏਸ ਦਾ ਸਿਟਾ ਇਹ ਹੈ ਕਿ ਬਿਦੇਸੀ ਭਾਸ਼ਾਵਾਂ ਦੇ ਸ਼ਬਦ ਸਾਡੀ ਆਪਣੀ ਭਾਸ਼ਾ ਦੇ ਸ਼ਬਦਾਂ ਦੀ ਥਾਂ ਮੱਲਦੇ ਜਾਂਦੇ ਹਨ ਤੇ ਦੇਸੀ ਭਾਸ਼ਾ ਨੂੰ ਮਨ ਦੇ ਭਾਵ ਪ੍ਰਗਟ ਕਰਨ ਦੇ ਅਸਮਰੱਥ ਕਰਦੇ ਜਾਂਦੇ ਹਨ। ਇਹ ਵਿਸ਼ਯ ਪੰਜਾਬੀ ਬੋਲੀ ਦੀ ਉਨਤੀ ਲਈ ਜੀਵਨ ਮਰਨ ਦਾ ਪ੍ਰਸ਼ਨ ਹੈ। [੮ ਪੰਨਾ

'ਬਾਰ੍ਹਵੀਂ ਬਿਕ੍ਰਮੀ ਸਦੀ ਤੋਂ ਲੈ ਕੇ ਸੋਲ੍ਹਵੀਂ ਸਦੀ ਦੇ ਅੰਤ ਤੀਕਰ



Sri Satguru Jagjit Singh Ji Elibrary NamdhariElibrary@gmail.com

ਪੰਜਾਬੀ ਲਿਪੀ ਨੇ ਆਪਣਾ ਹੁਣ ਵਾਲਾ ਰੂਪ ਅਵੱਸ਼ ਗ੍ਰਹਿਣ ਕਰ ਲਿਆ ਹੋਵੇਗਾ ਭਾਵੇਂ ਉਸ ਸਮੇਂ ਦੇ ਸਾਨੂੰ ਕੋਈ ਲੇਖ ਨਹੀਂ ਮਿਲਦੇ। ਤਾ ਵੀ ਸਾਡਾ ਨਿਸਚਾ ਹੈ ਕਿ ਇਨ੍ਹਾਂ ਸਦੀਆਂ ਵਿਚ ਬਪਾਰੀ ਲੋਕ ਏਸ ਲਿਪੀ ਨੂੰ ਆਪਣੇ ਲੇਖੇ ਪੱਤੇ ਲਈ ਵਰਤਦੇ ਰਹੇ।' [੭੦ ਪੰਨਾ

'ਭਾ: ਕਾਨ੍ਹ ਸਿੰਘ ਨਾਭਾ ਨਿਵਾਸੀ ਦਾ ਇਹ ਕਥਨ 'ਪੰਜਾਬੀ ਬੋਲੀ ਦੀ ਵਰਣਮਾਲਾ ਸ਼ਾਰਦਾ ਅਤੇ ਟਾਕਰੀ ਤੋਂ ਨਿਕਲੀ ਹੈ' ਠੀਕ ਨਹੀਂ। ਪੰਜਾਬੀ ਲਿਪੀ ਦਾ ਵਿਕਾਸ ਸ਼ਾਰਦਾ ਅਤੇ ਟਾਕਰੀ ਦੇ ਨਾਲੋ ਨਾਲ ਪ੍ਰਾਚੀਨ ਲਿਪੀਆਂ ਵਿਚੋਂ ਹੋਇਆ ਹੈ ..........ਪੰਜਾਬੀ ਦੇ ਕਈ ਅੱਖਰ ਟਾਕਰੀ ਜਾਂ ਸ਼ਾਰਦਾ ਨਾਲ ਨਹੀਂ ਮਿਲਦੇ ਪਰ ਪ੍ਰਾਚੀਨ ਲਿਪੀਆਂ ਦੇ ਅੱਖਰਾਂ ਨਾਲ ਮਿਲਦੇ ਹਨ।'

[੭੧ ਪੰਨਾ, ਪੰਜਾਬੀ ਪ੍ਰਕਾਸ਼ (ਮਾਸਕ ਪੱਤ੍ਰ) ਜੂਨ ੧੯੩੬
(ਸੰਪਾਦਕ ਡਾ. ਰਘੁਵੀਰ)

---

## ਸਹਾਇਕ ਪੁਸਤਕ-ਸੂਚੀ


ਹਿੰਦੀ

1, ਪ੍ਰਾਚੀਨ ਭਾਰਤੀ ਲਿਪੀ ਮਾਲਾ-ਪੰ. ਗੌਰੀ ਸ਼ੰਕਰ ਹੀਰਾ ਚੰਦ ਓਝਾ
2, ਨਾਗਰੀ ਅੰਕ ਔਰ ਅਕਸ਼ਰ-ਕੇਸਵ ਦੇਵ ਮਿਸ਼ਰ

ਪੰਜਾਬੀ

3. ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ-ਸ. ਜੀ. ਬੀ. ਸਿੰਘ
4. ਗੁਰਮੁਖੀ ਤੇ ਹਿੰਦੀ ਦਾ ਟਾਕਰਾ-ਪੰ. ਕਰਤਾਰ ਸਿੰਘ ਦਾਖਾ
5. ਪੰਜਾਬ ਦੀਆਂ ਲਿਪੀਆਂ-ਸ: ਸੋਹਣ ਸਿੰਘ ਗਲ੍ਹੋਤਰਾ

ਅੰਗ੍ਰੇਜ਼ੀ

੬, Linguistic Survey of India (George Grierson) Vol. IX, Part I
੭. Indian Paleography-George Buhler
੮. Indian Paleograpy—Raj bali Pandeya.
੯. The Script of Harappa and Mohejodaro—G.R. Hunter
੧੦. This Hindi and Dev Nagri—Madan Gopal
੧੧. Alphabet—Devid dringer
੧੨. Alphabets—Laurence Scarfe


---


ਫੂਲਕੀਆਂ ਪ੍ਰੈਸ, ਪਟਿਆਲਾ।



Sri Satguru Jagjit Singh Ji Elibrary NamdhariElibrary@gmail.com

ਪੰਜਾਬੀ ਸਾਹਿਤ ਦੀ ਖੋਜ ਤੇ ਸੰਭਾਲ ਲਈ ਨਵੀਂ ਯੋਜਨਾ

# ਪੰਜਾਬੀ ਰਤਨਮਾਲਾ

| | | |
|---|---|---|
| 1 | ਪੰਜਾਬੀ ਬਾਰਾਂਮਾਹੇ | ੧੦॥) |
| 2 | ਪੰਜਾਬੀ ਵਾਰਾਂ | ੭॥) |
| 3 | ਪੰਜਾਬੀ ਮਾਝਾਂ | ੨॥) |
| 4 | ਪੰਜਾਬੀ ਸ਼ਬਦ-ਧਾਰਾ | ੭॥) |
| 5 | ਪੰਜਾਬੀ ਸੀਹਰਫ਼ੀਆਂ | ੭॥) |
| 6 | ਪ੍ਰਾਚੀਨ ਪੰਜਾਬੀ ਗੱਦ | ੩) |
| 7 | ਬਾਬਾ ਵਜੀਦ | ੧॥) |
| 8 | ਮਹਾਂਕਵੀ ਸੰਤਰੇਣ | ੧) |
| 9 | ਹਾਸ਼ਮ ਰਤਨਾਵਲੀ | ੪) |
| 10 | ਬੁਲ੍ਹੇਸ਼ਾਹ | ੨) |
| 11 | ਸ਼ਾਹ ਹੁਸੈਨ | ੨॥) |

ਸਰਦਾਰ ਸਾਹਿਤ ਭਵਨ ਪਟਿਆਲਾ

Sri Satguru Jagjit Singh Ji Elibrary NamdhariElibrary@gmail.com